੧ੴ ਵਾਹਿਗੁਰੂ ਜੀ ਕੀ ਫ਼ਤਹਿ ॥



ਪ੍ਰਕਾਸ਼ਨ ਨੰ:
283

# ਸਦਾ ਮਨਿ ਚਾਉ

(ਖੁਸ਼ੀ ਤੇ ਅਨੰਦ ਦੀ ਭਾਲ-ਸੰਭਾਲ
ਕਰਦੇ ਨਿਕੜੇ-ਨਿਕੜੇ ਲੇਖਾਂ ਦਾ ਸੰਗ੍ਰਹਿ)

(ਰੇਣੂਕਾ) ਸਰਬਜੀਤ ਸਿੰਘ

15 ਰੁਪਏ

ਸਿੱਖ ਮਿਸ਼ਨਰੀ ਕਾਲਜ (ਰਜਿ:)
ਲੁਧਿਆਣਾ

# सिख मिशनरी कालेज की खोज भरपूर पुस्तकें

| प्रकाशन नः | | मूल्य |
|---|---|---|

## बच्चों को लिये

| प्रकाशन नः | | मूल्य |
|---|---|---|
| 79 | सिख धर्म की प्राथमिक जानकारी | 4/- |
| 70 | दस गुरूओं का संक्षिप्त इतिहास | 7/- |
| 83 | खून शहीदों का (16 चित्रों सहित) | 7/- |
| 213 | सिख धर्म प्रश्नोत्तरी भाग - 1 | 5/- |
| 214 | सिख धर्म प्रश्नोत्तरी भाग - 2 | 8/- |
| 215 | सिख धर्म प्रश्नोत्तरी भाग - 3 | 13/- |
| 216 | सिख धर्म प्रश्नोत्तरी भाग - 4 | 15/- |

## गुरबाणी व्याख्या

| प्रकाशन नः | | मूल्य |
|---|---|---|
| 87 | गुरबाणी व्याख्या भाग-1 | 3/- |
| 88 | गुरबाणी व्याख्या भाग-2 | 4/- |
| 89 | गुरबाणी व्याख्या भाग-3 | 5/- |
| 90 | गुरबाणी व्याख्या भाग-4 | 4/- |
| 268 | चुनींदा शब्दों की व्याख्या भाग-5 | 5/- |
| 258 | चुनींदा शब्दों की व्याख्या भाग-8 | 5/- |

## गुरबाणी स्टीक (अर्थ)

| प्रकाशन नः | | मूल्य |
|---|---|---|
| 157 | जपु जी साहिब सटीक | 6/- |
| 158 | जापु साहिब सटीक | 6/- |
| 161 | त्व प्रसादि सवय्ये सटीक | 2/- |
| 97 | सरलार्थ रहरासि साहिब तथा सोहिला | 5/- |
| 141 | 33 सवैये सटीक | 4/- |
| 212 | सद सटीक | 4/- |
| 250 | अनंदु साहिब सटीक | 5/- |
| 260 | बारहमाहा सटीक (तुखारी व माझ) | 6/- |
| 261 | अकाल उस्तति में से कबितों की व्याख्या | 4/- |
| 244 | रामकली की वार (राय बलवंड सतै डूमि आखी) | 3/- |
| 235 | सिद्ध गोस्टि सटीक | 8/- |
| 236 | आनन्द कारज (सिख विवाह पद्धति) | 4/- |
| 263 | नितनेम सटीक | 25/- |

## जीवनियां

| प्रकाशन नः | | मूल्य |
|---|---|---|
| 103 | जीवन यात्रा गुरू नानक देव जी | 10/- |
| 174 | जीवन यात्रा गुरू अंगद देव जी | 8/- |
| 221 | जीवन वृतांत श्री गुरु अमरदास जी | 15/- |
| 264 | जीवन वृतांत गुरु रामदास जी | 15/- |
| 252 | जीवन वृतांत गुरु अर्जुन देव जी | 15/- |
| 234 | गुरु अर्जुन देव जी की शहीदी | 5/- |
| 262 | अदम्य पुरुष - जीवन वृतांत गुरू गोबिन्द सिंघ जी | 20/- |
| 162 | बाबा बंदा सिंघ बहादुर | 4/- |
| 231 | नवाब कपूर सिंघ | 4/- |
| 135 | सः जस्सा सिंघ आहलुवालिया | 4/- |
| 143 | भाई मनी सिंघ जी | 3/- |
| 254 | भाई नन्द लाल सिंघ जी | 5/- |
| 255 | सरदार जस्सा सिंघ रामगढ़िया | 4/- |
| 240 | भाई गुरदास जी | 4/- |
| 243 | ज्ञानी दित्त सिंघ | 3/- |
| 225 | भाई महाराज सिंघ | 4/- |
| 139 | महाराजा रणजीत सिंघ | 3/- |
| 187 | सः शाम सिंघ अटारी | 3/- |

| प्रकाशन नः | | मूल्य |
|---|---|---|
| 188 | अकाली बाबा फूला सिंघ | 3/- |
| 189 | बाबा गुरदित्त सिंघ कामागाटामारू | 3/- |
| 251 | सिख चुनींदा जीवनियां | 8/- |
| 242 | सिख धर्म के महान विद्वान | 6/- |

## शिक्षाप्रद साखियां

| प्रकाशन नः | | मूल्य |
|---|---|---|
| 72 | शिक्षाप्रद साखियां भाग-1 | 2/- |
| 112 | शिक्षाप्रद साखियां भाग-2 | 4/- |
| 146 | शिक्षाप्रद साखियां भाग-3 | 5/- |
| 165 | शिक्षाप्रद साखियां भाग-4 | 3/- |
| 269 | शिक्षाप्रद साखियां भाग-6 | 5/- |

## मोर्चे व लहरें

| प्रकाशन नः | | मूल्य |
|---|---|---|
| 164 | बब्बर अकाली आन्दोलन | 2/- |
| 190 | मोर्चा गंगसर जैतो | 3/- |
| 253 | मोर्चा गुरु का बाग | 4/- |
| 228 | सिख मिसलें | 5/- |
| 237 | साका ननकाना साहिब | 4/- |
| 239 | सिंघ सभा लहर | 8/- |
| 265 | गुरुद्वारा सुधार लहर | 7/- |

## सिख धर्म का प्रचार

| प्रकाशन नः | | मूल्य |
|---|---|---|
| 163 | पंथ दर्दीओ कुछ करो भाग-1 | 4/- |
| 176 | पंथ दर्दीओ कुछ करो भाग-2 | 3/- |

## सिख विचारधारा (दर्शन)

| प्रकाशन नः | | मूल्य |
|---|---|---|
| 80 | सिख जीवन पद्धति | 3/- |
| 84 | खालसा की परिकल्पना | 3/- |
| 102 | शब्द गुरू एवं देहधारी गुरूडंम | 6/- |
| 81 | सिख धर्म फिलासफी भाग-1 | 6/- |
| 98 | सिख धर्म फिलासफी भाग-2 | 7/- |
| 166 | सिख धर्म फिलासफी भाग-3 | 3/- |
| 218 | सिख धर्म फिलासफी भाग-4 | 10/- |
| 219 | सिख धर्म फिलासफी भाग-5 | 10/- |
| 220 | मूर्ति पूजा | 8/- |
| 257 | न्यारा खालसा | 6/- |
| 230 | श्री गुरु तेग बहादुर जी के उपदेश | 3/- |
| 95 | गुरू मानीओं ग्रंथ | 8/- |
| 92 | सिख रहत मर्यादा | 3/- |
| 186 | सिमरन कैसे करें | 3/- |
| 209 | सिखी नये युग का धर्म | 4/- |
| 248 | सभसै ऊपर गुरु सबदु वीचार | 4/- |
| 256 | सिख धर्म सम्बन्धी प्रश्न उत्तर | 30/- |

## तुलनात्मिक अध्ययन

| प्रकाशन नः | | मूल्य |
|---|---|---|
| 229 | इसाई मत और गुरमति | 4/- |
| 232 | जैन मत और गुरमति | 4/- |
| 249 | सिखी और समाजवाद | 3/- |
| 233 | इसलाम और गुरमति | 4/- |
| 245 | हिन्दु धर्म और गुरमति | 5/- |

## मिश्रित

| प्रकाशन नः | | मूल्य |
|---|---|---|
| 191 | भारत की आजादी की लड़ाई में सिखों का योगदान | 4/- |
| 192 | चिठ्ठियां लिख सतिगुरां वल्ल पाइआं | 3/- |
| 180 | शब्द लगो गुर मीठा | 6/- |
| 182 | साधू दयानंद और मेरा संवाद | 2/- |
| 238 | शरीर अरोग्य कैसे हो | 4/- |
| 226 | कबीर साहिब की विचारधारा और समाज सुधार | 3/- |

## ENGLISH BOOKS

| प्रकाशन नः | | मूल्य |
|---|---|---|
| 177 | The Baisakhi | 3/- |
| 56 | Basic Principles of Sikhism | 4/- |
| 53 | Why Am I a Sikh ? | 2/- |
| 104 | Propagation of Sikh Thought | 3/- |
| 223 | Sikhism | 5/- |
| 224 | Sikhism - A Universal Message | 25/- |
| 246 | Brief History of the Sikh Gurus | 7/- |
| 222 | Teaching Sikh Heritage to the Youth | 25/- |
| 91 | Guru Nanak's Impact on History | 6/- |
| 181 | Blood of Martyrdom | 7/- |
| 172 | Sikh Sakhies for the Youth | 15/- |
| 173 | The Khalsa Generals | 15/- |
| 210 | Guru Nanak Dev Ji & His Religion | 4/- |

## ਪ੍ਰੋ: ਸਾਹਿਬ ਸਿੰਘ ਲਿਖਤ ਪੁਸਤਕਾਂ ਦੀ ਸੂਚੀ

| | | |
|---|---|---|
| | ਗੁਰਬਾਣੀ ਵਿਆਕਰਣ | 80/- |
| | ਆਦਿ ਬੀੜ ਬਾਰੇ | 50/- |
| | ਗੁਰਬਾਣੀ ਤੇ ਇਤਿਹਾਸ ਬਾਰੇ | 36/- |
| | ਬੁਰਾਈ ਦਾ ਟਾਕਰਾ | 40/- |
| | ਸਿੱਖ ਸਿਦਕ ਨਾ ਹਾਰੇ | 30/- |
| | ਸਰਬੱਤ ਦਾ ਭਲਾ | 35/- |
| | ਧਰਮ ਤੇ ਸਦਾਚਾਰ | 30/- |
| | ਸਦਾਚਾਰਕ ਲੇਖ | 25/- |
| | ਜੀਵਨ ਬ੍ਰਿਤਾਂਤ ਗੁਰੂ ਹਰਿਗੋਬਿੰਦ ਸਾਹਿਬ ਜੀ | 8/- |
| | ਜੀਵਨ ਬ੍ਰਿਤਾਂਤ ਗੁਰੂ ਹਰਿਰਾਇ, ਗੁਰੂ ਹਰਿਕ੍ਰਿਸ਼ਨ ਜੀ | 6/- |
| | ਜੀਵਨ ਬ੍ਰਿਤਾਂਤ ਗੁਰੂ ਤੇਗ਼ ਬਹਾਦਰ ਸਾਹਿਬ | 6/- |
| | ਭੱਟਾਂ ਦੇ ਸਵੱਈਏ ਸਟੀਕ | 45/- |
| | ਸਲੋਕ ਫਰੀਦ ਜੀ ਸਟੀਕ | 30/- |
| | ਸਲੋਕ ਕਬੀਰ ਜੀ ਸਟੀਕ | 40/- |
| 1 | ਭਗਤ ਬਾਣੀ ਸਟੀਕ (12 ਭਗਤਾਂ ਦੀ) | 40/- |
| 2 | ਬਾਣੀ ਭਗਤ ਰਵਿਦਾਸ ਜੀ ਸਟੀਕ | 40/- |
| 3 | ਬਾਣੀ ਭਗਤ ਨਾਮਦੇਵ ਜੀ ਸਟੀਕ | 50/- |
| 4 | ਬਾਣੀ ਭਗਤ ਕਬੀਰ ਜੀ ਸਟੀਕ (1) | 60/- |
| 5 | ਬਾਣੀ ਭਗਤ ਕਬੀਰ ਜੀ ਸਟੀਕ (2) | 65/- |
| | ਗੁਰੂ ਗ੍ਰੰਥ ਸਾਹਿਬ ਦਰਪਣ (10 ਭਾਗ) | 1800/- |

ੴ ਵਾਹਿਗੁਰੂ ਜੀ ਕੀ ਫ਼ਤਹਿ॥

# ਸਦਾ ਮਨਿ ਚਾਉ

*(ਹਰ ਵੇਲੇ ਖੇੜਾ, ਖੁਸ਼ੀ, ਅਨੰਦ ਦੀ ਭਾਲ ਕਰਦੇ
ਨਿਕੜੇ ਨਿਕੜੇ ਲੇਖਾਂ ਦਾ ਸੰਗ੍ਰਹਿ)*

(ਰੇਣੂਕਾ) ਸਰਬਜੀਤ ਸਿੰਘ




ਪ੍ਰਕਾਸ਼ਕ

## ਸਿੱਖ ਮਿਸ਼ਨਰੀ ਕਾਲਜ (ਰਜਿ:)

1051/14, ਫ਼ੀਲਡ ਗੰਜ, ਲੁਧਿਆਣਾ - 141008. ਫੋਨ : 0161-663452
ਦਿੱਲੀ ਸਬ ਆਫ਼ਿਸ : ਸੀ-135, ਮਾਨਸਰੋਵਰ ਗਾਰਡਨ, ਨਵੀਂ ਦਿੱਲੀ
ਜਲੰਧਰ ਆਫ਼ਿਸ : ਕੰਵਰ ਸਤਨਾਮ ਸਿੰਘ ਚੈਰੀਟੇਬਲ ਕੰਪਲੈਕਸ, ਮਾਡਲ ਹਾਊਸ ਰੋਡ,
ਬਸਤੀ ਸ਼ੇਖ, ਜਲੰਧਰ - 144002. ਫੋਨ : 0181-430547

ਸਦਾ ਮਨਿ ਚਾਉ

(ਰੇਣੂਕਾ) ਸਰਬਜੀਤ ਸਿੰਘ



ਪ੍ਰਕਾਸ਼ਕ :

ਸਿੱਖ ਮਿਸ਼ਨਰੀ ਕਾਲਜ (ਰੇਜਿ:)

1051, ਕੂਚਾ 14, ਫੀਲਡ ਗੰਜ,

ਲੁਧਿਆਣਾ-141008

ਫੋਨ : 663452

E-mail : smcludh@satyam.net.in

Wesite : www.sikhmissionarycollege.net

# ਤਤਕਰਾ

# ਦੋ ਸ਼ਬਦ

ਹਰੇਕ ਮਨੁੱਖ ਸੁਖ ਲੋੜਦਾ ਹੈ, ਖੁਸ਼ ਰਹਿਣਾ ਚਾਹੁੰਦਾ ਹੈ। ਮਨੁੱਖ ਦੇ ਹਰੇਕ ਆਹਰ ਦੇ ਪਿਛੇ ਸੁਖ ਦੀ ਭਾਲ ਲੁਕੀ ਹੁੰਦੀ ਹੈ। ਇਹ ਵੀ ਸੱਚ ਹੈ ਕਿ ਆਪਣੀ ਮਨਮਤਿ ਦੇ ਕਾਰਣ ਉਹ ਸੁੱਖ ਦੀ ਭਾਲ ਵਿਚ ਵੀ ਦੁੱਖ ਹੀ ਪ੍ਰਾਪਤ ਕਰਦਾ ਫਿਰਦਾ ਹੈ।

ਬਾਣੀ 'ਜਪੁ' ਵਿਚ ਪ੍ਰਮਾਤਮਾ ਦੇ ਗੁਣਾਂ ਦਾ ਵਖਿਆਣ ਕਰਦਿਆਂ ਗੁਰੂ ਨਾਨਕ ਸਾਹਿਬ ਦਾ ਫੁਰਮਾਨ ਹੈ - "ਸਤਿ ਸੁਹਾਣੁ ਸਦਾ ਮਨਿ ਚਾਉ॥" ਭਾਵ ਉਹ ਪ੍ਰਮਾਤਮਾ ਸਦਾ ਥਿਰ ਹੈ, ਸੁਹਣਾ ਹੈ ਤੇ ਹਰੇਕ ਸਮੇਂ ਅਨੰਦ ਵਿਚ ਵਿਚਰਦਾ ਹੈ।

ਪ੍ਰਮਾਤਮਾ ਦੇ ਇਸੇ ਗੁਣ ਨੂੰ ਹਾਸਲ ਕਰਨ ਲਈ ਮਨੁੱਖ ਯਤਨਸ਼ੀਲ ਹੁੰਦੇ ਹਨ। ਪਰ ਕੀ ਮਨੁੱਖ ਸਦ ਸਦਾ ਖੇੜੇ ਵਿਗਾਸ ਵਿਚ ਰਹਿ ਸਕਦਾ ਹੈ? ਸਦ ਖੁਸ਼ੀਆਂ, ਸਦ ਕੇਲਾ, ਪਰਮ ਸੁੱਖ ਤੇ ਅਨੰਦ ਘਣਾ ਜਿਹੀਆਂ ਅਵਸਥਾਵਾਂ ਜਿਸ ਮਨੁੱਖ ਨੂੰ ਸਦੀਵੀ ਤੌਰ ਤੇ ਮਿਲ ਜਾਣ ਉਹ ਧੰਨ ਹੈ।

ਪਰ ਅਸਲੀਅਤ ਇਹ ਹੈ ਕਿ ਅਸੀਂ ਚਾਰ ਦਿਨ ਚੜ੍ਹਦੀਆਂ ਕਲਾਂ ਵਿਚ ਰਹਿੰਦੇ ਤੇ ਫਿਰ ਦੋ ਦਿਨ ਢਹਿੰਦੀ ਅਵਸਥਾ ਵਿਚ, ਉਪਰੰਤ ਦੋ ਦਿਨ ਖੇੜਿਆਂ ਵਿਚ ਤੇ ਫਿਰ ਚਾਰ ਦਿਨ ਝਮੇੜਿਆਂ ਵਿਚ, ਉਪਰੰਤ ਛੇ ਦਿਨ ਅਨੰਦ ਵਿਚ ਫਿਰ ਦੋ ਦਿਨ ਵਿਕਾਰਾਂ ਦੇ ਵਿਚ। ਅਜਿਹੀ ਸੁਖ ਦੁਖ ਦੀ ਉਚਾਣ ਨੀਵਾਣ ਜੀਵਨ ਭਰ ਬਣੀ ਰਹਿੰਦੀ ਹੈ।

ਪਰ ਸਹਿਜ ਵਿਚ ਵਿਚਰਨ ਵਾਲੇ ਤੇ ਨਾਮ ਧਨ ਨਾਲ ਮਾਲੋ ਮਾਲ ਮਨੁੱਖ ਦੀਆਂ ਦੁਖ ਸੁਖ ਦੀਆਂ ਨਿਵਾਣਾਂ ਤੇ ਉਚਾਣਾਂ ਬਹੁਤੀਆਂ ਡੂੰਘੀਆਂ ਜਾ ਉਚੀਆਂ ਨਹੀਂ ਹੁੰਦੀਆਂ ਭਾਵ ਉਹ ਨਿਰਾਸ਼ਤਾ ਦੇ ਪਲਾਂ ਵਿਚ ਬਹੁਤਾ ਨਿਰਾਸ਼ ਨਹੀਂ ਹੁੰਦੇ ਤੇ ਸੁਖ ਦੇ ਪਲਾਂ ਵਿਚ ਬਹੁਤਾ ਉਲਾਰ ਨਹੀਂ ਹੁੰਦੇ।

ਹਾਂ, ਗੁਰਮਤਿ ਮਾਰਗ ਦੇ ਪਾਧੀ ਨੂੰ ਉਪਰੋਕਤ ਸਹਿਜ ਸੁਹੇਲਾ ਦੀ ਅਵਸਥਾ ਦੇ ਨਾਲ ਨਾਲ ਇਕ ਹੋਰ ਬਖਸ਼ਿਸ਼ ਹੁੰਦੀ ਹੈ ਕਿ ਉਹ ਸੰਸਾਰ ਵਿਚ ਵਾਪਰਦੀਆਂ ਘਟਨਾਵਾਂ ਦੀਆਂ ਹਨੇਰੀਆਂ ਵਿਚ ਜੇ ਵਿਚਲਤ ਹੁੰਦਾ ਵੀ ਹੈ ਤੇ ਬਹੁਤ ਥੋੜ੍ਹੇ ਸਮੇਂ ਲਈ। ਜਿਹੜੀ ਕਿਲਵਿਖ ਆਮ ਮਨੁੱਖਾਂ ਨੂੰ ਹਫਤਿਆਂ ਤੇ ਮਹੀਨਿਆਂ ਬੱਧੀ ਪ੍ਰੇਸ਼ਾਨ ਕਰੀ ਰੱਖਦੀ ਹੈ, ਗੁਰਮੁਖਿ ਜਨ ਦਿਨਾਂ ਤੇ ਘੰਟਿਆਂ ਵਿਚ ਹੀ ਉਸ ਦੇ ਪ੍ਰਭਾਵ ਤੋਂ ਮੁਕਤ ਹੋ ਜਾਂਦੇ ਹਨ ਤੇ

ਦੁਬਾਰਾ ਆਪਣੇ ਮਨ ਨੂੰ ਪ੍ਰਮਾਤਮਾ ਦੀ ਰਜ਼ਾ ਵਿਚ ਤੁਰਨ ਲਈ ਤਿਆਰ ਕਰ ਲੈਂਦੇ ਹਨ।

ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਵਿਚ ਅਸਿਸਟੈਂਟ ਪ੍ਰੋਫੈਸਰ ਪੱਤਰਕਾਰੀ ਦੇ ਅਹੁੱਦੇ ਤੇ ਸੇਵਾਰਤ (ਰੇਣੁਕਾ) ਸਰਬਜੀਤ ਸਿੰਘ ਦਾ ਹਥਲਾ ਲੇਖ ਸੰਗ੍ਰਹਿ ਇਸ ਸਬੰਧ ਵਿਚ ਸਾਨੂੰ ਸਵੈ-ਪੜਚੋਲ ਕਰਨ ਵੱਲ ਸਹਿਜੇ ਸਹਿਜੇ ਪ੍ਰੇਰਣਾ ਕਰਦਾ ਹੈ। ਜੀਵਨ ਦੀਆਂ ਘਟਨਾਵਾਂ ਵਿਚ ਗੁਰਬਾਣੀ ਨੂੰ ਨੇੜਿਓਂ ਵਾਚਨਾ ਤੇ ਅਨੁਭਵ ਕਰਨਾ ਤੇ ਪੰਥ ਕੀ ਜੀਤ, ਹਰ ਮੈਦਾਨ ਫਤਹਿ ਇਹਨਾਂ ਲੇਖਾਂ ਦਾ ਮੂਲ ਆਧਾਰ ਹਨ।

ਸਿੱਖ ਮਿਸ਼ਨਰੀ ਕਾਲਜ ਦਾ ਟੀਚਾ ਕੇਵਲ ਗ੍ਰੰਥੀ ਸਿੰਘ ਜਾਂ ਪ੍ਰਚਾਰਕ ਹੀ ਤਿਆਰ ਕਰਨਾ ਨਹੀਂ ਹੈ ਸਗੋਂ ਕਾਲਜ ਦਾ ਅੰਤਰੀਵ ਮਨੋਰਥ ਹੈ ਕਿ ਸਮਾਜ ਵਿਚ ਵਿਚਰਦਾ ਹਰ ਸ਼ਖ਼ਸ ਗੁਰਬਾਣੀ ਦੀ ਵਿਚਾਰਧਾਰਾ ਨਾਲ ਓਤਪੋਤ ਹੋਵੇ ਤੇ ਸਰਬ ਸੁਖ ਵਰਤਾਂਦਾ ਫਿਰੇ। ਜੇ ਕੋਈ ਡਾਕਟਰ ਹੈ ਤਾਂ ਉਹ ਗੁਰਸਿੱਖ ਡਾਕਟਰ ਹੋਵੇ, ਮਿਸ਼ਨਰੀ ਡਾਕਟਰ ਹੋਵੇ ਭਾਵ ਸਮਾਜ ਭਲਾਈ ਅਤੇ ਗੁਰਮਤਿ ਜੀਵਨ ਦੀ ਆਦਰਸ਼ਕ ਮਿਸਾਲ ਪੇਸ਼ ਕਰਦਾ ਹੋਵੇ। ਅਧਿਆਪਕ ਕੇਵਲ ਅਧਿਆਪਕ ਦਾ ਕਿੱਤਾ ਹੀ ਨਾ ਕਰਦਾ ਹੋਵੇ ਸਗੋਂ ਇਕ ਗੁਰਸਿੱਖ ਅਧਿਆਪਕ ਜਾਂ ਮਿਸ਼ਨਰੀ ਅਧਿਆਪਕ ਹੋਵੇ, ਬੈਂਕਰ-ਗੁਰਸਿੱਖ ਬੈਂਕਰ ਬਣਨ, ਵਾਪਾਰੀ - ਮਿਸ਼ਨਰੀ ਵਾਪਾਰੀ ਬਣਨ। ਭਾਵ ਕਿ ਜੀਵਨ ਦੇ ਜਿਸ ਆਹਰ ਵਿਚ ਉਹ ਲਗਾ ਹੈ ਉਸ ਤੋਂ ਗੁਰਮਤਿ ਦੀਆਂ ਖੁਸ਼ਬੋਆਂ ਆਣ।

ਭ੍ਰਿਸ਼ਟਾਚਾਰ ਤੇ ਸਵੈ ਕੇਂਦਰਿਤ ਸਵਾਰਥੀਆਂ ਦੇ ਅਜੋਕੇ ਸਮਾਜ ਵਿਚ ਤਿਆਗੀ, ਨਿਰਮਾਣ, ਇਮਾਨਦਾਰ ਤੇ ਸੱਚੇ ਸੁੱਚੇ ਮਨੁੱਖ ਦੀ ਤਿਆਰੀ ਦੀ ਲੋੜ ਹੈ।

ਪ੍ਰਿੰ: ਹਰਿਭਜਨ ਸਿੰਘ

*ਸਿੱਖ ਮਿਸ਼ਨਰੀ ਕਾਲਜ,*

*ਲੁਧਿਆਣਾ*

# ਤਰਲ ਪ੍ਰੇਰਣਾ ਤੇ ਚਾਓ ਭਰਿਆ ਤਰਲਾ

ਮਨੁੱਖ ਦੀ ਰੌਂਦ ਦਾ ਕਮਾਲ ਇਸ ਦੀ ਮਾਨਸਕ-ਬੌਧਿਕ ਤੇ ਭਾਵਨਾਤਮਕ ਹਰਕਤ ਦੇ ਕਰਕੇ ਹੈ। ਮਨੁੱਖ ਦੀ ਸਰੀਰਕ ਬਣਤਰ ਦੇ ਕਰਕੇ ਵੀ ਇਸ ਨੂੰ ਬਰਕਤ ਹਾਸਲ ਹੈ ਤੇ ਇਸ ਦੀ ਇਕ ਵਿਸ਼ੇਸ਼ ਪਛਾਣ ਬਣ ਗਈ ਹੈ ਪਸ਼ੂਆਂ ਤੇ ਜੀਵ ਜੰਤੂਆਂ ਵਿਚ ਵੀ। ਪਾਲਤੂ ਜਾਨਵਰ ਆਪਣੇ ਮਾਲਕ ਬੰਦੇ ਨੂੰ ਦੇਖਦਿਆਂ ਹੀ ਪਛਾਣ ਲੈਂਦੇ ਹਨ ਤੇ ਆਪਣੀ ਭਾਵਨਾਤਮਕ ਪ੍ਰਤੀਕ੍ਰਿਆ ਪ੍ਰਗਟ ਕਰਦੇ ਹਨ ਉਸ ਦੇ ਆਦੇਸ਼ਾਂ ਅਨੁਸਾਰ।

ਸਰਕਸ ਦੇ ਅੰਦਰ ਲੋਕ ਦੇਖਣ ਆਉਂਦੇ ਹਨ ਕਿ ਕਿਵੇਂ ਜੀਵ-ਜੰਤੂਆਂ ਨੂੰ ਸਿਖਲਾਈ ਕਰਵਾ ਕੇ ਮਨੁੱਖ ਨੇ ਆਪਣੀ ਸਰਦਾਰੀ ਦੀ ਧਾਂਕ ਜਮਾ ਦਿੱਤੀ ਹੈ। ਚਿੜੀਆ ਘਰਾਂ ਵਿਚ ਵੀ ਭਾਂਤ-ਭਾਂਤ ਦੇ ਜੀਵਾਂ ਨੂੰ ਜਮਾਂ ਕਰਕੇ ਰਖਿਆ ਜਾਂਦਾ ਹੈ ਤੇ ਲੋਕ ਉਨ੍ਹਾਂ ਨੂੰ ਪਿੰਜਰਿਆਂ ਵਿਚ ਹੀ ਦੇਖਣ ਅਤੇ ਉਨ੍ਹਾਂ ਨਾਲ ਸਾਂਝ ਪਾਉਣ ਲਈ ਆਉਂਦੇ ਹਨ।

ਬੜੇ ਚਿਰ ਤੋਂ ਵਿਕਸਤ ਦੇਸ਼ਾਂ ਵਿਚ ਤੇ ਹੁਣ ਵਿਕਾਸਸ਼ੀਲ ਦੇਸ਼ਾਂ ਦੇ ਅੰਦਰ ਵੀ ਐਸੇ ਚਿੜੀਆ ਘਰ ਤੇ ਜੀਵਨ ਸੰਭਾਲ ਕੇਂਦਰ ਹਨ, ਜਿਥੇ ਉੱਚ ਪੱਧਰੀ ਖੋਜ ਕਰਕੇ ਸਭਨਾਂ ਜੀਵਾਂ ਦੀ ਸਰੀਰਕ-ਮਾਨਸਕ ਚੇਤਨਾ ਦੀ ਥਹੁ ਪਾਈ ਜਾਂਦੀ ਹੈ। ਮਨੁੱਖ ਦੀ ਮਾਨਸਕ-ਬੌਧਿਕ ਤੇ ਭਾਵਨਾਤਮਕ ਗਤੀਸ਼ੀਲਤਾ ਤਾਂ ਸਦਾ ਹੀ ਖੋਜ ਦੀ ਮੁਥਾਜ ਰਹੀ ਹੈ, ਕਿਉਂਕਿ ਮਨੁੱਖੀ ਭਾਵਨਾ ਦੇ ਅੰਦਰ ਕਿੰਨਾ ਕੁਝ ਡੂੰਘਾ-ਚੌੜਾ-ਉਚੇਰਾ ਤੇ ਲੰਮੇਰਾ ਸਮੋਇਆ ਪਿਆ ਹੈ, ਇਸ ਦਾ ਅਨੁਮਾਨ ਲਗਾਉਣ ਲਈ ਮਨੋਵਿਗਿਆਨੀ ਤੇ ਚੇਤੰਨਤਾ ਖੋਜੀ ਸਦਾ-ਸਦਾ ਉਤਸੁਕ ਰਹੇ ਹਨ।

ਮਨੁੱਖ ਨੂੰ ਖੁਸ਼ੀ, ਖੇੜਾ, ਪ੍ਰਾਪਤੀ, ਅਨੰਦ, ਸੁੱਖ ਤੇ ਮਾਨ-ਸਨਮਾਨ ਹਮੇਸ਼ਾਂ ਹੀ ਚੰਗਾ ਲੱਗਦੇ ਹਨ। ਇਹ ਉਸ ਦੀ ਪ੍ਰਕਿਰਤਕ ਤੇ ਸੁਭਾਵਕ ਵਿਸ਼ੇਸ਼ਤਾ ਹੈ। ਜਦੋਂ ਸਾਰੇ ਮਨੁੱਖਾਂ ਨੂੰ ਹੀ ਇੰਝ ਹੋਣਾ ਭਾਉਂਦਾ ਹੋਵੇ ਤਾਂ ਸਾਰਿਆਂ ਨੂੰ ਇਸ ਗੱਲ ਦਾ ਪਤਾ ਵੀ ਹੋਣਾ ਚਾਹੀਦਾ ਹੈ, ਪਰ ਵਿਡੰਬਨਾ ਇਹ ਹੈ ਕਿ ਮਾਂ ਨੂੰ ਵੀ ਆਪਣੇ ਬੱਚਿਆਂ ਦੀ ਖੁਸ਼ੀ ਦਾ ਤੇ ਆਪਣੇ ਪਤੀ ਦੀ ਖੁਸ਼ੀ ਦਾ ਵਧੇਰੇ ਅਹਿਸਾਸ ਹੁੰਦਾ ਹੈ।

ਕਿਸੇ ਪਿਆਰੇ, ਸੰਬੰਧੀ ਜਾਂ ਸੱਜਣ-ਮਿੱਤਰ ਦੀ ਖੁਸ਼ੀ ਦਾ ਚਾਓ ਵੀ ਮਨ ਵਿਚ ਉੱਠਦਾ ਹੈ, ਪਰ ਇਹ ਵੀ ਸੱਚਾਈ ਹੈ ਕਿ ਨਿੱਜ ਦਾ ਸੁੱਖ ਤੇ ਸਵਾਰਥ ਸਭ ਤੋਂ ਉੱਚਾ

ਧਰਮ ਦੀ ਸੱਚੀ ਭਾਵਨਾ ਨੇ ਮਨੁੱਖ ਦੇ ਅੰਦਰ ਇਕ ਤਰਲ ਪ੍ਰੇਰਣਾ ਨੂੰ ਭਰਿਆ ਹੈ। ਯੁੱਗਾਂ-ਯੁੱਗਾਂ ਤੋਂ ਸੰਸਾਰ ਭਰ ਦੇ ਅੰਦਰ ਐਸੀਆਂ ਕਥਾ-ਕਹਾਣੀਆਂ ਦਾ ਇਕ ਇਤਿਹਾਸ ਮਿਲ ਜਾਂਦਾ ਹੈ ਕਿ ਇਹ ਤਰਲ ਪ੍ਰੇਰਣਾ ਮਨੁੱਖੀ ਸਮਾਜ ਦੇ ਅੰਦਰ ਆਸ ਤੇ ਧਰਵਾਸ ਦੀ ਇਕ ਖਾਣ ਵਜੋਂ ਕੰਮ ਕਰਦੀ ਰਹੀ ਹੈ।

ਇਕ ਤਰ੍ਹਾਂ ਦੀ ਪ੍ਰੇਰਣਾ, ਠੋਸ ਵੀ ਹੁੰਦੀ ਹੈ ਜੋ ਕਿ ਧਰਮ ਦੇ ਅਸੂਲਾਂ ਨੂੰ ਮਾਨਵੀ ਵਿਸ਼ੇਸ਼ਤਾਵਾਂ ਅਤੇ ਭਾਵਨਾਵਾਂ ਤੋਂ ਹੱਟ ਕੇ ਕੀਤੀ ਜਾਂਦੀ ਹੈ। ਇਸ ਦੇ ਅੰਦਰ ਵੀ ਇਕ ਆਕਰਸ਼ਣ, ਸਮਰਪਣ ਤੇ ਖਿੱਚ ਹੁੰਦੀ ਹੈ, ਪਰ ਇਸ ਤਰ੍ਹਾਂ ਦੀ ਪਥਰੀਲੀ ਪ੍ਰੇਰਣਾ ਮਨੁੱਖ ਦੇ ਅੰਦਰੋਂ ਕਲਾ ਤੇ ਸਿਰਜਣਾ ਨੂੰ ਉਭਾਰਣ ਵਿਚ ਬਹੁਤੀ ਸਫਲ ਨਹੀਂ ਹੁੰਦੀ। ਮਨੁੱਖਾਂ ਦੇ ਸਮੂਹ ਇਕ ਜ਼ੋਰਦਾਰ ਹਨੇਰੀ ਵਾਂਗ ਭਾਵਨਾਵਾਂ ਦੀ ਦਿਸ਼ਾ ਵੱਲ ਵਹਿ ਤੁਰਦੇ ਹਨ। ਜੀਵਨ ਦੀ ਗੁਣਵਤਾ ਹੇਠਲੇ ਜਾਂ ਮੱਧਮ ਪੱਧਰ ਉਤੇ ਹੀ ਰਹਿ ਜਾਂਦੀ ਹੈ।

ਸਖ਼ਤ ਪ੍ਰੇਰਣਾ ਵਿਚ ਸਾਹਿਤਕ ਸੋਜ਼ ਤੇ ਸੰਜੀਦਗੀ ਦੀ ਘਾਟ ਹੁੰਦੀ ਹੈ। ਦੂਜੇ ਪਾਸੇ ਤਰਲ ਪ੍ਰੇਰਣਾ ਵਿਚ ਪਿਆਰ ਤੇ ਚਾਓ ਦਾ ਸੁਖਾਵਾਂ ਤੇ ਰਸਗੁੱਧਾ ਲੇਪ ਹੁੰਦਾ ਹੈ। ਤਰਲ ਪ੍ਰੇਰਣਾ ਮਨੁੱਖ ਦੀ ਕਰਣੀ ਨੂੰ ਸਿੱਧਾ-ਸਪਾਟ ਮੋੜ ਨਹੀਂ ਦਿੰਦੀ, ਸਗੋਂ ਮਾਨਵੀ-ਕਰਣੀ ਦੇ ਪ੍ਰੇਰਕ ਤੱਤਾਂ ਨੂੰ ਪ੍ਰਭਾਵਤ ਕਰਨਾ ਸ਼ੁਰੂ ਕਰਦੀ ਹੈ। ਪੌਦੇ ਦੀ ਖੁਰਾਕ ਵਾਂਗੂੰ ਮਨੁੱਖੀ ਹਿਰਦੇ ਨੂੰ ਅੰਦਰੋਂ ਤੇ ਜੜ੍ਹੋਂ ਹਰਿਆ-ਭਰਿਆ ਕਰਨ ਦੀ ਸ਼ਕਤੀ ਰੱਖਦੀ ਹੈ।

ਇਹ ਤਰਲ ਪ੍ਰੇਰਣਾ ਫੁੱਟਦੀ ਕਿਥੋਂ ਹੈ ਤੇ ਇਸ ਦਾ ਉਤਪੰਨ-ਸਰੋਤ ਕੀ ਹੈ? ਤਰਲ ਪ੍ਰੇਰਣਾ ਜੀਵਨ ਦੀ ਉਸ ਭਾਵਨਾ 'ਚੋਂ ਉਭਰਦੀ ਹੈ, ਜਿਸ ਦੇ ਅੰਦਰ ਕੁਦਰਤ ਨੇ ਪਿਆਰ, ਤਿਆਗ ਤੇ ਪ੍ਰਫੁਲਤਾ ਦੇ ਉਸਾਰੂ ਗੁਣਾਂ ਦੀ ਬਖਸ਼ਿਸ਼ ਕੀਤੀ ਹੋਵੇ। ਇਹ ਜ਼ੋਰ, ਸਿਆਣਪ ਅਤੇ ਚਤੁਰਾਈ ਉਤੇ ਨਿਰਭਰ ਨਹੀਂ ਹੁੰਦੀ। ਉਦਮ, ਸੋਝੀ ਅਤੇ ਚੇਤੰਨ-ਆਪਾ ਇਸ ਦੇ ਪ੍ਰਗਟ ਤੱਤ ਹਨ।

(ਰੇਣੁਕਾ) ਸਰਬਜੀਤ ਸਿੰਘ, ਜੋ ਇਸ ਹਲਕੀ-ਫੁਲਕੀ ਪੁਸਤਕ ਦੇ ਕਰਤਾ ਹਨ ਤੇ ਹਰ ਵੇਲੇ ਬੁੱਲ੍ਹਾਂ ਉਤੇ ਨਿੰਮੀ ਜਿਹੀ ਮੁਸਕਾਣ ਲੈ ਕੇ ਇਕ ਚਾਓ ਭਰਿਆ ਤਰਲਾ ਕਰਦੇ ਦਿਖਾਈ ਦੇਂਦੇ ਹਨ ਕਿ ਕਿਸੇ ਤਰ੍ਹਾਂ ਸਾਡਾ ਜੀਵਨ ਖੁਸ਼ੀਆਂ ਨਾਲ ਭਰ ਜਾਵੇ, ਇਸ ਵਿਚੋਂ ਸੇਵਾ ਤੇ ਸਮਰਪਣ ਦੀ ਭਾਵਨਾ ਉਮਡ ਪਵੇ। ਮੈਂ ਤਾਂ ਸਰਬਜੀਤ ਸਿੰਘ ਹੁਰਾਂ ਨੂੰ 'ਸ਼ਾਨਦਾਰ' ਵੀ ਕਹਿ ਕੇ ਬੁਲਾਉਂਦਾ ਹਾਂ, ਕਿਉਂਕਿ ਉਨ੍ਹਾਂ ਦਾ ਹਰ ਕਦਮ ਕੌਮ, ਦੇਸ਼

ਤੇ ਸਮਾਜ ਦੀ ਸ਼ਾਨ ਵਧਾਉਣ ਵੱਲ ਵਧਦਾ ਹੈ। ਆਪ ਦੀ ਸਤਿਕਾਰਤ ਤੇ ਸੁਯੋਗ ਸੁਪਤਨੀ ਸਰਦਾਰਨੀ ਪ੍ਰੋ: ਸਤਿੰਦਰਜੀਤ ਕੌਰ ਪੰਜਾਬੀ ਦੇ ਪ੍ਰਾਧਿਆਪਕ ਹਨ ਤੇ ਆਪਣੇ ਪਤੀਦੇਵ ਦੀ ਪੱਤਰਕਾਰੀ ਤੇ ਖੇਤੀਬਾੜੀ ਦੇ ਵਿਸਤਾਰ-ਪਸਾਰ ਦੀ ਸੇਵਾ ਨੂੰ ਭਾਸ਼ਾਈ ਤੇ ਸਾਹਿਤਕ ਰੰਗਣ ਦੇਣ ਵਿਚ ਸਹਾਈ ਹੁੰਦੇ ਹਨ। ਬੇਟੀ ਜਲਨਿੱਧ ਕੌਰ ਦੀ ਸੰਗੀਤ ਸਿਖਲਾਈ ਜੀਵਨ ਵਿਚ ਸੁਰੀਲਾਪਣ ਭਰਦੀ ਰਹਿੰਦੀ ਹੈ।

ਇਸ ਪੁਸਤਕ ਵਿਚ ਜੋ ਛੋਟੇ-ਨਿੱਕੜੇ ਪ੍ਰੇਰਣਾ-ਕੈਪਸੂਲ ਹਨ, ਉਹ ਸਮੇਂ-ਸਮੇਂ ਤੇ ਲੇਖਕ ਵਲੋਂ ਲਿਖੇ ਗਏ ਹਨ ਤੇ ਇਨ੍ਹਾਂ ਵਿਚ ਸੱਜਰੀ ਭਾਵਨਾ ਸਮੋਈ ਹੋਈ ਹੈ ਕਿ ਅਸੀਂ ਗੁਣਾਂ ਦੀ ਸਾਂਝ ਤੇ ਰਾਸ ਵਧਾਈਏ ਤੇ ਔਗੁਣਾਂ ਨੂੰ ਮੇਟ ਸਕੀਏ। ਪਾਠਕਾਂ ਵਲੋਂ, ਆਸ ਕਰਦੇ ਹਾਂ, ਭਰਵਾਂ ਹੁੰਗਾਰਾ ਮਿਲੇਗਾ ਤੇ ਲੇਖਕ ਦੇ ਅਗਲੇ ਤਿਆਰ ਖਰੜਿਆਂ ਦੀ ਛਪਾਈ ਤੇਜ਼ੀ ਨਾਲ ਹੋ ਸਕੇਗੀ।

ਰੇਣੂਕਾ ਵਿਸ਼ੇਸ਼ਣ ਢਿੱਲੋਂ ਦੇ ਨਾਮ ਨਾਲ ਜੁੜ ਗਿਆ ਹੈ ਜਿਸ ਨੂੰ ਇਹ ਸਾਰਥਕ ਕਰਨ ਵਿਚ ਨਿਤਾਪ੍ਰਤੀ ਜੁਟੇ ਰਹਿੰਦੇ ਹਨ, ਸਹਿਜ-ਭਾਵਨਾ ਨਾਲ ਸੱਚੇ ਦਿਲੋਂ। ਨਸ਼ਿਆਂ ਸਬੰਧੀ ਇਕ ਸਰਵੇਖਣ ਪੁਸਤਕ ਪਹਿਲਾਂ ਵੀ ਇਨ੍ਹਾਂ ਵਲੋਂ ਛਪੀ ਹੈ। ਲੇਖਕ ਦੀ ਪੰਜਾਬੀ ਭਾਸ਼ਾ ਵਿਚ ਹੋਰ ਸੁਦ੍ਰਿੜਤਾ ਤੇ ਉਚਾਣ ਸੰਭਵ ਹੈ, ਕਿਉਂਕਿ ਇਨ੍ਹਾਂ ਕੋਲ ਜ਼ੋਰਦਾਰ ਪ੍ਰੇਰਣਾ ਤੇ ਹਿਰਦੇ ਦੀ ਛੋਹ ਹੈ ਜੋ ਸ਼ੈਲੀ ਵਿਚ ਜਾਨ ਪਾਉਂਦੀ ਹੈ।

ਪ੍ਰੇਰਣਾ ਤੇ ਉਤਸ਼ਾਹ ਨਾਲ ਭਰਪੂਰ ਇਹ ਪੁਸਤਕ ਸਕੂਲਾਂ-ਕਾਲਜਾਂ ਤੇ ਯੂਨੀਵਰਸਿਟੀਆਂ ਵਿਚ ਇਨਾਮ ਦੇ ਤੌਰ ਤੇ ਦੇਣੀ ਲਾਹੇਵੰਦੀ ਰਹੇਗੀ। ਇਸ ਉੱਦਮ ਲਈ ਲੇਖਕ ਅਤੇ ਸਿੱਖ ਮਿਸ਼ਨਰੀ ਕਾਲਜ ਨੂੰ ਵਧਾਈ ਦੇਂਦਾ ਹਾਂ ਤੇ ਪ੍ਰਮਾਤਮਾ ਪਾਸ ਚੜ੍ਹਦੀ ਕਲਾ ਵਿਚ ਅਰਦਾਸ ਕਰਦਾ ਹਾਂ। ਸਰਬੱਤ ਦਾ ਭਲਾ

**ਪ੍ਰੋ: ਬਲਵਿੰਦਰਪਾਲ ਸਿੰਘ**

***ਸੰਪਾਦਕ, ਸਾਡਾ ਵਿਰਸਾ ਸਾਡਾ ਗੌਰਵ***

# ਸੌਣ ਲੱਗਿਆਂ... ...
## ਸੋਹਿਲਾ ਅਤੇ ਸਿਹਤ

ਸੱਤਵੀਂ ਜਾਂ ਅੱਠਵੀਂ ਜਮਾਤ ਵਿਚ ਪੜ੍ਹਦਿਆਂ ਇਕ ਦਿਨ ਮਨੋਵਿਗਿਆਨ ਦੀ ਇਕ ਪੁਸਤਕ ਪੜ੍ਹਨ ਦਾ ਮੌਕਾ ਮਿਲਿਆ। ਉਸ ਮਨੋਵਿਗਿਆਨਿਕ ਅਨੁਸਾਰ "ਜੋ ਬੰਦਾ ਰਾਤ ਨੂੰ ਗੂੜ੍ਹੀ ਤੇ ਚੰਗੀ ਨੀਂਦਰੇ ਸੌਂਦਾ ਹੈ, ਉਸਦੀ ਸਿਹਤ ਚੰਗੀ ਰਹਿੰਦੀ ਹੈ ਤੇ ਸਾਰਾ ਦਿਨ ਚੁਸਤੀ ਨਾਲ ਕੰਮ ਕਰ ਸਕੰਦਾ ਹੈ। ਚੰਗੀ ਨੀਂਦਰੇ ਸੌਣ ਲਈ ਇਹ ਜ਼ਰੂਰੀ ਹੈ ਕਿ ਸੁਪਨੇ ਨਾ ਆਉਣ ਜਾਂ ਫਿਰ ਚੰਗੇ ਸੁਪਨੇ ਹੀ ਆਉਣ। ਚੰਗੇ ਸੁਪਨੇ ਕਿਵੇਂ ਆਉਣ? ਉਸ ਮਾਹਿਰ ਅਨੁਸਾਰ ਸੌਣ ਤੋਂ ਪਹਿਲਾਂ ਕੋਈ ਚੰਗੀ ਕਿਤਾਬ ਪੜ੍ਹ ਲੈਣੀ ਕਈ ਵੇਰਾਂ ਲਾਹੇਵੰਦ ਸਾਬਤ ਹੁੰਦੀ ਹੈ।"

ਮੈਂ ਇਹਨਾਂ ਗੱਲਾਂ ਤੋਂ ਬੜਾ ਪ੍ਰਭਾਵਤ ਹੋਇਆ ਤੇ ਚੰਗੀਆਂ ਕਿਤਾਬਾਂ ਦੀ ਖੋਜ ਕਰਨੀ ਸ਼ੁਰੂ ਕਰ ਦਿੱਤੀ ਜੋ ਕਿ ਮੈਂ ਰਾਤ ਸੌਣ ਲੱਗਿਆਂ ਪੜ੍ਹ ਸਕਾਂ। ਕੁਝ ਰਾਤਾਂ ਕੁਝ ਕਿਤਾਬਾਂ ਨਾਲ ਲੰਘ ਗਈਆਂ। ਇਕ ਦਿਨ ਕਿਤਾਬਾਂ ਫਰੋਲਦੇ-ਫਰੋਲਦੇ ਮੈਨੂੰ ਅਕਾਲ ਤਖ਼ਤ ਵਲੋਂ ਛਪੀ ਪੁਸਤਿਕਾ "*ਸਿੱਖ-ਰਹਿਤ ਮਰਯਾਦਾ*" ਮਿਲ ਗਈ। ਉਸ ਵਿਚ ਇਕ ਥਾਂ ਲਿਖਿਆ ਸੀ ਕਿ ਰਾਤ ਸੌਣ ਵੇਲੇ ਸਿਖ ਨੂੰ 'ਸੋਹਿਲਾ' ਬਾਣੀ ਦਾ ਪਾਠ ਕਰਨਾ ਚਾਹੀਦਾ ਹੈ। ਇਹ ਪੜ੍ਹਦੇ ਹੀ ਮੈਨੂੰ ਮਨੋ-ਵਿਗਿਆਨ ਦੀ ਕਿਤਾਬ ਵਿਚ ਲਿਖੀ ਗੱਲ ਚੇਤੇ ਆ ਗਈ ਤੇ ਮੈਂ ਸੋਚਿਆ ਜੋ ਸਿੱਖ ਰਾਤ ਨੂੰ ਸੌਣ ਲੱਗਿਆਂ "ਸੋਹਿਲਾ" ਬਾਣੀ ਦਾ ਪਾਠ ਮਨ ਲਗਾ ਕੇ ਅਰਥ ਸਮਝ-ਸਮਝ ਕੇ ਕਰੇਗਾ, ਉਸਨੂੰ ਚੰਗੀ ਨੀਂਦਰ ਆਵੇਗੀ। ਚੰਗੀ ਨੀਂਦ ਵਾਲੇ ਬੰਦੇ ਦੀ ਸਿਹਤ ਵੀ ਚੰਗੀ ਹੀ ਹੋਵੇਗੀ। ਜਦ ਇਹ ਗੱਲ ਮੈਨੂੰ ਸਮਝ ਪਈ ਤਾਂ ਮੈਂ ਕਿਤਾਬਾਂ ਦੀ ਖੋਜ ਕਰਨੀ ਛੱਡ ਕੇ ਸੋਹਿਲਾ ਬਾਣੀ ਕੰਠ ਕੀਤੀ ਤੇ ਹੌਲੀ-ਹੌਲੀ ਇਸ ਦੇ ਅਰਥ ਵੀ ਯਾਦ ਕਰ ਲਏ।

ਸੱਚਮੁਚ ਜੋ ਸਿੱਖ ਰਾਤ ਨੂੰ ਸੌਣ ਲੱਗਿਆਂ 'ਸੋਹਿਲਾ' ਬਾਣੀ ਦਾ ਪਾਠ ਕਰਦੇ ਹਨ, ਉਹ ਚੰਗੀ ਨੀਂਦਰ ਸੌਂਦੇ ਹਨ ਤੇ ਫਿਰ ਉਨ੍ਹਾਂ ਵਿਚ ਅਗਲੇ ਦਿਨ ਨਵੀਂ ਚੁਸਤੀ ਤੇ ਨਵਾਂ ਉਤਸ਼ਾਹ ਭਰਿਆ ਹੁੰਦਾ ਹੈ। ਪੁਰਾਤਨ ਸਿੱਖਾਂ ਦੀ ਚੰਗੀ ਸਿਹਤ ਦਾ ਇਕ ਰਾਜ਼ ਇਹ ਵੀ ਹੋ ਸਕਦਾ ਹੈ ਕਿ ਉਹ ਬਾਣੀ ਵਿਚ ਦ੍ਰਿੜ੍ਹ ਸਨ ਤੇ ਆਪਣਾ ਨਿਤਨੇਮ ਇਕਾਗਰਚਿੱਤ ਹੋ ਕੇ ਕਰਦੇ ਸਨ। ਇਸ ਤਰ੍ਹਾਂ ਉਨ੍ਹਾਂ ਦੇ ਮਨ ਸ਼ਾਂਤ ਤੇ ਚੜ੍ਹਦੀਆਂ ਕਲਾਂ ਵਿਚ ਰਹਿੰਦੇ ਸਨ।

# ਕਰਿ ਪੁੰਨਹੁ ਨੀਚੁ ਸਦਾਈਐ

ਸੰਸਾਰ ਵਿਚ ਘਟਨਾਵਾਂ ਦੀ ਹਨ੍ਹੇਰੀ ਝੁਲਦੀ ਰਹਿੰਦੀ ਹੈ। ਕੁਝ ਔਖੀਆਂ ਤੇ ਕੁਝ ਸੌਖੀਆਂ ਘੜੀਆਂ ਖੂਹ ਦੀਆਂ ਟਿੰਡਾਂ ਵਾਂਗ ਮੁੜ-ਮੁੜ ਕਤਾਰ ਬੰਨ੍ਹੀ ਤੁਰੀਆਂ ਆਉਂਦੀਆਂ ਹਨ। ਆਪਣੀਆਂ ਆਸਾਂ ਦੇ ਪੂਰਨ ਹੋਣ ਤੇ ਇਨਸਾਨ ਰੱਬ ਦੀ ਹੋਂਦ ਤੇ ਡੂੰਘਾ ਵਿਸ਼ਵਾਸ ਪ੍ਰਗਟਾਉਂਦਾ ਹੈ, ਪਰ ਜਦ ਚਿਰ ਤੋਂ ਚਾਹੀ ਕੋਈ ਗੱਲ ਪੂਰੀ ਨਾ ਹੋ ਸਕੇ ਤਾਂ ਉਹ ਕਈ ਵੇਰਾਂ ਰੱਬ ਦੀ ਹੋਂਦ ਤੋਂ ਵੀ ਇਨਕਾਰੀ ਹੋ ਜਾਂਦਾ ਹੈ।

ਫਿਰ ਇਹ ਵਿਚਾਰ ਆਉਂਦੇ ਹਨ ਕੀ ਲੋੜ ਹੈ ਪਾਠ ਕਰਨ ਦੀ ? ਗੁਰਦੁਆਰੇ ਜਾਣ ਦਾ ਕੀ ਫਾਇਦਾ ? ਇਉਂ ਤਰ੍ਹਾਂ-ਤਰ੍ਹਾਂ ਦੇ ਪ੍ਰਸ਼ਨ ਦਿਨ-ਰਾਤ ਮਨ ਵਿਚ ਘੁੰਮਦੇ ਹਨ ਤੇ ਅੰਤ ਜੇ ਸੰਗਤ ਵੀ ਨਾਸਤਕਾਂ ਦੀ ਮਿਲ ਜਾਵੇ ਤਾਂ ਰੱਬੀ ਅਣਹੋਂਦ ਦੀ ਗੱਲ ਤੇ ਪੱਕੀ ਮੁਹਰ ਹੀ ਲਗ ਜਾਂਦੀ ਹੈ। ਫਲਾਣਾ ਵੀ ਤੇ ਰੱਬ ਨੂੰ ਨਹੀਂ ਮੰਨਦਾ, ਉਸ ਦੇ ਵੀ ਤਾਂ ਸਾਰੇ ਕੰਮ ਸਰੀ ਜਾਂਦੇ ਹਨ, ਫਿਰ ਮੈਂ ਕਿਉਂ ਐਵੇਂ ਸਿਮਰਨ-ਪਾਠ ਵਿਚ ਪਿਆ ਫਿਰਾਂ?

ਅਸੱਲ ਵਿਚ ਇਹ ਨਤੀਜਾ ਹੈ, ਉਸ ਗਲਤ ਰਸਤੇ ਦਾ ਜੋ ਅਸਾਂ ਅਪਣਾਅ ਲਿਆ ਹੈ। ਮੂੰਹ ਨਾਲ ਪਾਠ ਕਰਨਾ ਤੇ ਮਨ ਦਾ ਕਿਤੇ ਹੋਰ ਹੀ ਵਿਚਰਦੇ ਰਹਿਣਾ। ਗੁਰੂ ਸਾਹਿਬ ਦਾ ਫੁਰਮਾਨ ਹੈ :

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ।।
ਡਿਠੇ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ।।

ਜਦ ਤਕ ਸ਼ਬਦ ਦੀ ਵੀਚਾਰ ਨ ਕੀਤੀ ਜਾਵੇ, ਸਭ ਕੁਝ ਵਿਅਰਥ ਹੈ। ਇਹ ਗੱਲ ਠੀਕ ਹੈ ਕਿ ਪਹਿਲੀ ਪਉੜੀ ਗੁਰਬਾਣੀ ਦਾ *ਪਾਠ* ਕਰਨ ਦੀ ਹੈ, ਦੂਜੀ *ਕੰਠ* ਕਰਨ ਤੇ ਤੀਜੀ *ਵੀਚਾਰ* ਕਰਨ ਦੀ, ਪਰ ਸਿਰਫ ਪਹਿਲੀ ਪਉੜੀ ਤੇ ਬੈਠੇ ਰਹਿਣਾ ਹੀ ਸਾਨੂੰ 'ਦਾਤਿ ਪਿਆਰੀ ਵਿਸਰਿਆ ਦਾਤਾਰਾ' ਵਾਲੀ ਅਵਸਥਾ ਤੇ ਲੈ ਜਾਂਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਿਰਫ ਗੁਰੂ ਮੰਨ ਕੇ ਸੀਸ ਨਿਵਾਉਣਾ ਤੇ ਗੁਰੂ ਦੀ ਮਤਿ ਗ੍ਰਹਿਣ ਨਾ ਕਰਨੀ ਹੀ ਦੁੱਖਾਂ ਦਾ ਅਸਲ ਕਾਰਨ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਚਾਨਣ ਮੁਨਾਰਾ ਹਨ। ਜਦ ਵੀ ਸਾਡੇ ਤੇ ਕੋਈ ਸੰਕਟ ਆਵੇ, ਕੋਈ ਭਰਮ ਪੈਦਾ ਹੋਵੇ, ਪ੍ਰਭੂ ਪ੍ਰਾਪਤੀ ਦੀ ਲਾਲਸਾ ਉਠੇ ਤਾਂ ਸਿਰਫ ਗੁਰੂ ਸਾਹਿਬ ਦਾ ਅਦਬ ਸਹਿਤ ਪਾਠ ਕਰਨਾ ਹੀ ਸਾਡੇ ਸਵਾਲਾਂ ਤੇ ਪ੍ਰੇਮਾ ਭਗਤੀ ਦਾ ਜਵਾਬ ਹੈ।

ਕਈ ਵੇਰਾਂ ਅਜਿਹਾ ਹੁੰਦਾ ਹੈ ਅਸੀਂ ਕਿਸੇ ਗੱਲ ਨੂੰ ਕਾਫੀ ਚਿਰ ਤੋਂ ਪੜ੍ਹਦੇ ਤੇ ਸੁਣਦੇ ਰਹਿੰਦੇ ਹਾਂ, ਪਰ ਉਸ ਦਾ ਭਾਵ-ਅਰਥ ਕਿਸੇ ਅਜਿਹੇ ਸਮੇਂ 'ਤੇ ਸਮਝ ਪੈਂਦੇ ਹਨ, ਜਦ ਮਨ ਦੀ ਅਵਸਥਾ ਉਸ ਦੇ ਅਨੁਕੂਲ ਹੋਵੇ।

ਕੁਝ ਦਿਨਾਂ ਤੋਂ ਐਸੇ ਬੰਦਿਆਂ ਤੋਂ ਦੁਖੀ ਸਾਂ ਜਿਨ੍ਹਾਂ ਲਈ ਚੰਗਾ ਕੀਤਾ, ਪਰ ਉਹਨਾਂ ਅੱਗੋਂ ਮਾੜਾ ਸਲੂਕ ਕੀਤਾ। ਮਨ ਨੂੰ ਰੰਜਸ਼ ਜਿਹੀ ਹੋਈ, ਪਰ 'ਆਸਾ ਕੀ ਵਾਰ' ਦਾ ਪਾਠ ਕਰਦਿਆਂ ਇਸ ਗੁਰ ਫੁਰਮਾਨ :-'ਕਰਿ ਪੁੰਨਹੁ ਨੀਚੁ ਸਦਾਈਐ' ਨੇ ਸਪੱਸ਼ਟ ਕਰ ਦਿੱਤਾ ਕਿ ਗੁਰੂ ਸਾਹਿਬ ਸਿੱਖ ਤੋਂ ਕੈਸੇ ਜੀਵਨ ਦੀ ਆਸ ਕਰਦੇ ਹਨ। ਕਿਸੇ ਦਾ ਭਲਾ ਕਰ ਕੇ ਉਸ ਤੋਂ ਵਾਪਸ ਭਲੇ ਦੀ ਆਸ ਰੱਖਣੀ ਜਾਂ ਫਿਰ ਘੱਟੋ-ਘੱਟ ਆਪਣੇ ਕੀਤੇ ਕੰਮ ਦੀ ਪ੍ਰਸੰਸਾ ਸੁਣਨੀ ਜਾਂ ਕਰਵਾਉਣੀ ਤਾਂ ਦੂਰ, ਗੁਰੂ ਸਾਹਿਬ ਦਾ ਆਦੇਸ਼ ਹੈ ਕਿ ਭਲਾ ਕਰ ਕੇ ਵੀ ਨੀਵਾਂ ਅਖਵਾਓ। ''ਮੈਂ ਕੁਝ ਨਹੀਂ ਕੀਤਾ'' ਦਾ ਅਹਿਸਾਸ ਮਨ 'ਚ ਲੈ ਆਓ।

ਇਹ ਫੁਰਮਾਨ ਬੁਝ ਕੇ ਹੀ ਮਨ ਖੇੜੇ ਵਿਚ ਆ ਗਿਆ ਤੇ ਸਹਿਜ ਸੁਭਾਅ ਮੁੱਖੋਂ ਨਿਕਲ ਗਿਆ-

''ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ''।

★★★★★

# ਪੰਜਾਬੀ ਬੋਲੀ

4 ਸਾਲ ਦੀ ਉਮਰ ਦੀ ਇਕ ਛੋਟੀ ਬੱਚੀ ਪੰਜਾਬ ਤੋਂ ਦਿੱਲੀ ਆਪਣੇ ਰਿਸ਼ਤੇਦਾਰਾਂ ਪਾਸ ਗਈ ਹੋਈ ਸੀ। ਗਲੀ-ਮੁਹੱਲੇ ਦੇ ਬੱਚੇ ਹਿੰਦੀ ਵਿਚ ਗੱਲਾਂ ਕਰ ਰਹੇ ਸਨ, ਪਰ ਉਹ ਬੱਚੀ ਪੰਜਾਬੀ ਬੋਲਦੀ ਸੀ। ਇਕ ਵੱਡੇ ਬੱਚੇ ਨੇ ਉਸ ਨੂੰ ਪੁੱਛਿਆ, ''ਤੁਮ ਪੰਜਾਬੀ ਮੇਂ ਕਿਉਂ ਬਾਤ ਕਰਤੀ ਹੋ'' । ਬੱਚੀ ਕਹਿਣ ਲੱਗੀ: ਇੰਗਲੈਂਡ ਵਾਲੇ ਅੰਗ੍ਰੇਜ਼ੀ ਬੋਲਦੇ ਹਨ, ਹਿੰਦੁਸਤਾਨ ਵਾਲੇ ਹਿੰਦੀ ਅਤੇ ਅਸੀਂ ਪੰਜਾਬ ਵਾਲੇ ਪੰਜਾਬੀ ਬੋਲਦੇ ਹਾਂ। ਕਾਸ਼ ! ਸਾਰੇ ਪੰਜਾਬੀ ਇਸ ਗੱਲ ਨੂੰ ਸਮਝ ਲੈਣ ਤੇ ਆਪਣੀ ਮਾਂ ਬੋਲੀ ਪੰਜਾਬੀ ਨਾਲ ਪਿਆਰ ਕਰਨ ਅਤੇ ਇਸ ਨੂੰ ਪ੍ਰਫੁੱਲਤ ਕਰਨ। ਆਓ, ਅਸੀਂ ਪੰਜਾਬੀ ਬੋਲੀਏ, ਪੰਜਾਬੀ ਪੜ੍ਹੀਏ ਅਤੇ ਪੰਜਾਬੀ ਲਿਖਣ ਵਿਚ ਮਾਣ ਮਹਿਸੂਸ ਕਰੀਏ।

★★★★★

# ਆਓ ਗੁਰੂ ਜੀ ਤੋਂ ਸੁਆਲ ਪੁੱਛੀਏ

ਇਹ ਗੱਲ ਬਾਰ-ਬਾਰ ਚੇਤੇ ਰੱਖਣ ਦੀ ਲੋੜ ਹੈ ਕਿ ਗੁਰਬਾਣੀ ਅਨੁਸਾਰ, ਅਕਾਲ ਪੁਰਖ ਵਾਹਿਗੁਰੂ ਦੀ ਇਨਸਾਨੀ ਸੂਰਤ ਵਾਂਗ ਕੋਈ ਹਸਤੀ ਨਹੀਂ ਹੈ ਸਗੋਂ ਉਹ ਤਾਂ ਇਕ ਜੋਤਿ ਹੈ ਜੋ ਹਰ ਥਾਂ ਵਿਆਪਕ ਹੈ। ਅਕਾਲ ਪੁਰਖ ਦਾ ਨਾਂ ਕੋਈ ਰੂਪ ਹੈ, ਨਾ ਰੰਗ, ਨਾ ਜ਼ਾਤ ਤੇ ਨਾ ਹੀ ਕੋਈ ਪ੍ਰਾਤ। ਉਹ ਕਿਸੇ ਤੋਂ ਡਰਦਾ ਨਹੀਂ ਤੇ ਨਾ ਕਿਸੇ ਨਾਲ ਵੈਰ ਕਰਦਾ ਹੈ। ਉਸ ਦਾ ਸਰੂਪ ਸਮੇਂ ਨਾਲ ਬਦਲਦਾ ਨਹੀਂ ਤੇ ਨਾ ਹੀ ਉਹ ਜੂਨਾਂ ਵਿਚ ਆਉਂਦਾ ਹੈ। ਉਸਦਾ ਪ੍ਰਕਾਸ਼ ਆਪਣੇ-ਆਪ ਤੋਂ ਹੋਇਆ ਹੈ।

ਮੂਲਮੰਤਰ ਵਿਚ ਅਕਾਲ ਪੁਰਖ ਵਾਹਿਗੁਰੂ ਦਾ ਵਰਨਣ ਕਰਨ ਉਪਰੰਤ ਗੁਰੂ ਸਾਹਿਬ ਨੇ ਪ੍ਰਾਪਤੀ ਦਾ ਢੰਗ ਵੀ ਦੱਸਿਆ ਹੈ -'ਗੁਰਪ੍ਰਸਾਦਿ'-ਭਾਵ ਅਜਿਹਾ ਵਾਹਿਗੁਰੂ ਗੁਰੂ ਦੀ ਕਿਰਪਾ ਸਦਕਾ ਪ੍ਰਾਪਤ ਹੋ ਸਕਦਾ ਹੈ।

ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਸਾਡਾ ਗੁਰੂ ਕੌਣ ਹੈ ਤੇ ਗੁਰੂ ਦੀ ਕਿਰਪਾ ਕਿਵੇਂ ਪ੍ਰਾਪਤ ਹੋ ਸਕਦੀ ਹੈ?

ਸਿੱਖਾਂ ਨੂੰ ਗੁਰੂ ਦਸਮੇਸ਼ ਪਾਤਸ਼ਾਹ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ ਹੈ। ਇਹ ਗੱਲ ਸਪੱਸ਼ਟ ਹੈ ਕਿ ਸਿੱਖ ਜਗਤ ਦਾ ਗੁਰੂ - ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ - ਕੋਈ ਦੇਹਧਾਰੀ, ਕੋਈ ਸੰਤ ਜਾਂ ਪੀਰ, ਭਾਵੇਂ ਉਹ ਕਿੱਡੀ ਵੀ ਉੱਚੀ ਅਵੱਸਥਾ ਵਾਲਾ ਹੋਵੇ, ਸਾਡੇ ਲਈ ਸਨਮਾਨਯੋਗ ਤਾਂ ਹੋ ਸਕਦਾ ਹੈ, ਪਰ ਗੁਰੂ ਨਹੀਂ। ਗੁਰੂ ਪਦ ਸਿਰੱਫ ਗੁਰੂ ਗ੍ਰੰਥ ਸਾਹਿਬ ਜੀ ਲਈ ਹੀ ਹੈ ਅਤੇ ਸਾਡਾ ਗੁਰੂ 'ਸ਼ਬਦ ਰੂਪ' ਹੀ ਹੈ।

ਗੁਰੂ ਦੀ ਕਿਰਪਾ ਕਿਵੇਂ ਪ੍ਰਾਪਤ ਕੀਤੀ ਜਾਵੇ? ਗੁਰੂ ਤਾਂ ਸ਼ਬਦ ਹੈ ਤੇ ਸ਼ਬਦ ਦੀ ਕਿਰਪਾ ਕਿਵੇਂ ਮਿਲ ਸਕਦੀ ਹੈ? ਦੇਹਧਾਰੀ ਸੰਤ ਜਾਂ ਕੋਈ ਮੱਥਾ ਟਿਕਾਉਣ ਵਾਲਾ ਸੰਤ ਹੋਵੇ ਤਾਂ ਕੁਝ ਪੈਸਾ-ਧੇਲਾ ਚੜ੍ਹਾ ਕੇ, ਸੋਨੇ ਦੀਆਂ ਵਾਲੀਆਂ ਦੇ ਕੇ ਜਾਂ ਫਿਰ ਚਮਚਾਗਿਰੀ ਕਰ ਕੇ ਹੀ ਖੁਸ਼ ਕਰ ਲਈਏ, ਪਰ ਸ਼ਬਦ ਗੁਰੂ ਮੂਹਰੇ ਨਾ ਤਾਂ ਪੈਸੇ-ਟਕੇ ਦੀ ਸੇਵਾ ਪ੍ਰਵਾਨ ਹੈ ਤੇ ਨਾ ਹੀ ਚਮਚਾਗਿਰੀ ਦੀ। ਫਿਰ ਗੁਰੂ ਨੂੰ ਕਿਵੇਂ ਰਿਝਾਈਏ? ਗੁਰੂ ਦੀ ਮਿਹਰ, ਗੁਰੂ ਦੀ ਕਿਰਪਾ, ਗੁਰੂ ਦਾ ਪ੍ਰਸਾਦ ਕਿਵੇਂ ਪ੍ਰਾਪਤ ਕਰੀਏ?

ਸਵਾਲ ਔਖਾ ਹੈ, ਚਲੋ ਗੁਰੂ ਗ੍ਰੰਥ ਸਾਹਿਬ ਜੀ ਨਾਲ ਗੱਲਾਂ ਕਰਦੇ ਹਾਂ ਤੇ ਸਵਾਲ

ਵੀ ਪੁਛਦੇ ਹਾਂ।

ਗੱਲਾਂ ਕਿਵੇਂ ?

ਬਸ ਨਿਮਰਤਾ ਸਹਿਤ, ਗੁਰੂ ਸਾਹਿਬ ਜੀ ਦਾ ਪਾਠ ਕਰਨਾ, ਨਿਤਨੇਮ ਕਰਨਾ, ਕੀਰਤਨ ਕਰਨਾ।

ਇਕ ਦਿਨ ਜਪੁ ਜੀ ਸਾਹਿਬ ਜੀ ਦਾ ਪਾਠ ਕਰਦੇ ਹੋਏ ਪਹਿਲੀ ਹੀ ਪਉੜੀ ਤੇ ਮਨ ਰੁਕ ਗਿਆ :

ਕਿਵ ਸਚਿਆਰਾ ਹੋਈਐ, ਕਿਵ ਕੂੜੈ ਤੁਟੈ ਪਾਲਿ ॥

ਭਾਵ ਕਿਵੇਂ ਸਚਿਆਰਾ ਬਣੀਏ ਤੇ ਫਿਰ ਸਾਡੇ ਅਤੇ ਗੁਰੂ ਵਿਚਕਾਰ ਬਣੀ ਕੂੜ ਦੀ ਕੰਧ ਕਿਵੇਂ ਟੁਟੇ ?

ਵਾਹ ਜੀ ਵਾਹ, ਇਹੀ ਸਵਾਲ ਤਾਂ ਅਸੀਂ ਵੀ ਕਰ ਰਹੇ ਸੀ, ਪਰ ਹੁਣ ਜਵਾਬ ਕੀ ਹੈ ?

ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥

ਉਸ ਅਕਾਲ ਪੁਰਖ ਵਾਹਿਗੁਰੂ ਦੇ ਹੁਕਮ ਵਿਚ ਚਲੋ। ਧੁਰ ਤੋਂ ਹੀ ਇਹ ਅਸੂਲ ਚਲਿਆ ਆ ਰਿਹਾ ਹੈ ਕਿ ਹੁਕਮ ਵਿਚ ਰਹਿਆਂ ਕੂੜ ਦੀ ਪਾਲ (ਕੰਧ) ਟੁੱਟ ਸਕਦੀ ਹੈ ਤੇ ਫਿਰ ਗੁਰੂ ਦਾ ਪ੍ਰਸਾਦ ਮਿਲ ਸਕਦਾ ਹੈ।

ਹੁਣ ਹੁਕਮ ਵਿਚ ਰਹਿਣ ਦਾ ਕੀ ਢੰਗ ਹੈ ?

ਬਈ, ਸੰਸਾਰ ਵਿਚ ਤਾਂ ਨਿੱਤ ਨਵੇਂ ਕਾਰਨਾਮੇ ਵਾਪਰਦੇ ਹਨ। ਕੈਸੀਆਂ-ਕੈਸੀਆਂ ਘਟਨਾਵਾਂ ਹੁੰਦੀਆਂ ਹਨ, ਮਨ ਕਿੱਥੇ ਸ਼ਾਂਤ ਰਹਿੰਦਾ ਹੈ ! ਮਨ ਤਾਂ ਬਾਰ-ਬਾਰ ਡੋਲ ਜਾਂਦਾ ਹੈ ਫਿਰ ਹੁਕਮ ਦੀ ਪਾਲਨਾ ਕਿਵੇਂ ਹੋਵੇਗੀ ?

ਚਲੋ, ਫਿਰ ਗੁਰੂ ਗ੍ਰੰਥ ਸਾਹਿਬ ਜੀ ਪਾਸ ਚਲਦੇ ਹਾਂ ਤੇ ਗੱਲਾਂ ਕਰਦੇ ਹਾਂ ਤੇ ਨਾਲੇ ਸਵਾਲ ਵੀ ਕਰਦੇ ਹਾਂ। ਲਉ ਜੀ, ਜਵਾਬ ਮਿਲਦਾ ਹੈ :

ਜਿਉ ਮੰਦਰ ਕਉ ਥਾਮੈ ਥੰਮਨੁ ॥
ਤਿਉ ਗੁਰ ਕਾ ਸ਼ਬਦ ਮਨਹਿ ਅਸਥੰਮਨੁ ॥

ਭਾਵ ਜਿਵੇਂ ਕੋਈ ਥੰਮ੍ਹ ਇਮਾਰਤ ਨੂੰ ਆਸਰਾ ਦਿੰਦਾ ਹੈ, ਉਸਨੂੰ ਖੜਿਆਂ ਰੱਖਦਾ ਹੈ, ਤਿਵੇਂ ਹੀ ਗੁਰੂ ਦਾ ਸ਼ਬਦ ਮਨ ਨੂੰ ਆਸਰਾ ਦਿੰਦਾ ਹੈ ਤੇ ਹਰ ਔਕੜ ਵੇਲੇ ਠੀਕ

ਅਗਵਾਈ ਦਿੰਦਾ ਹੈ। ਬਸ਼ਰਤੇ ਅਸੀਂ ਮਨ ਲਗਾ ਕੇ, ਪੂਰਨ ਸ਼ਰਧਾ ਰੱਖ ਕੇ ਗੁਰੂ ਦਾ ਓਟ ਆਸਰਾ ਲਈਏ।

ਗੁਰਬਾਣੀ ਸਾਡੇ ਹਰ ਸਵਾਲ ਦਾ ਜਵਾਬ ਦੇਂਦੀ ਹੈ - ਲੋੜ ਹੈ ਸੁਆਲ ਪੁੱਛਣ ਦਾ ਢੰਗ ਸਾਨੂੰ ਆ ਜਾਵੇ। ਜਵਾਬ-ਤੇ ਜਵਾਬਾਂ ਨਾਲ ਤਾਂ ਗੁਰੂ ਸਾਹਿਬ ਰੱਜਾਅ ਹੀ ਦਿੰਦੇ ਹਨ।

★ ★ ★ ★ ★

# ਤੰਬਾਕੂ ਤੋਂ ਸਾਵਧਾਨ

## Tobocco Kills-Don't be duped (WHO)

ਵਿਕਸਤ ਦੇਸ਼ਾਂ ਦੇ ਲੋਕ ਜਾਗਰੂਕ ਹਨ। ਉਹ ਤੰਬਾਕੂ ਕੰਪਨੀਆਂ ਦੀਆਂ ਚਾਲਾਂ ਤੋਂ ਸੁਚੇਤ ਹਨ। ਕੋਰਟ ਕੇਸਾਂ ਰਾਹੀਂ ਇਹਨਾਂ ਕੰਪਨੀਆਂ ਨੂੰ ਲੋਕਾਂ ਨੇ ਭਾਜੜਾਂ ਪਾਈਆਂ ਹੋਈਆਂ ਹਨ।

ਇਹ ਕੰਪਨੀਆਂ ਹੁਣ ਵਿਕਾਸਸ਼ੀਲ ਦੇਸ਼ਾਂ ਵੱਲ ਵੱਧ ਰਹੀਆਂ ਹਨ। ਹਿੰਦੁਸਤਾਨ ਇਹਨਾਂ ਦੇ ਨਿਸ਼ਾਨੇ ਤੇ ਹੈ। ਪੰਜਾਬ ਨੂੰ ਇਹ ਇਕ ਬੜੀ ਵੱਡੀ ਮੰਡੀ ਸਮਝਦੇ ਹਨ।

ਇਕ ਅੰਦਾਜ਼ੇ ਅਨੁਸਾਰ ਪਿਛੇ 5-10 ਸਾਲਾਂ ਵਿਚ ਪੰਜਾਬ ਵਿਚ ਤੰਬਾਕੂ ਦੀ ਖਪਤ ਵਿਚ 10 ਗੁਣਾਂ ਵਾਧਾ ਹੋਇਆ। ਹੁਣ ਕੇਵਲ ਪ੍ਰਵਾਸੀ ਮਜ਼ਦੂਰ ਹੀ ਨਹੀਂ, ਸਗੋਂ ਸਥਾਨਕ ਲੋਕ ਵੀ ਤੰਬਾਕੂ ਦਾ ਨਸ਼ਾ ਵੱਡੀ ਮਾਤਰਾ ਵਿਚ ਵਰਤ ਰਹੇ ਹਨ।

ਸਾਵਧਾਨ, ਸਾਵਧਾਨ...

ਲੋਕੋ, ਉਠੋ, ਜਾਗੋ....

- ਆਪਣੇ ਨੇੜੇ-ਤੇੜੇ ਤੰਬਾਕੂ (ਸਿਗਰਟ, ਬੀੜੀ, ਜਰਦਾ, ਗੁਟਖਾ) ਦੀ ਵਿਕਰੀ ਤੋਂ ਸੁਚੇਤ ਹੋਵੋ।

- ਬੱਚਿਆਂ ਨੂੰ ਸੰਭਾਲੋ।

ਆਪਣੇ ਅਖਬਾਰਾਂ, ਰਸਾਲਿਆਂ ਦੇ ਐਡੀਟਰਾਂ ਨੂੰ ਪੱਤਰ ਲਿਖ-ਲਿਖ ਕੇ ਮਜ਼ਬੂਰ ਕਰੋ ਕਿ ਉਹ ਸਵੈ-ਇੱਛਕ ਤੌਰ ਤੇ ਤੰਬਾਕੂ ਦੇ ਇਸ਼ਤਿਹਾਰ ਛਾਪਣੇ ਬੰਦ ਕਰਨ। ਇਸ ਵਿਚ ਹੀ ਵਡੇਰਾ ਜਨਤਕ ਹਿੱਤ ਲੁਕਿਆ ਹੈ।

★ ★ ★ ★ ★

# ਮਤ-ਭੇਦ ਕਿਵੇਂ ਦੂਰ ਕਰੀਏ ?

ਜਵਾਨੀ ਵਿਚ ਸਿੱਖੀ ਪ੍ਰਚਾਰ ਦਾ ਜਜ਼ਬਾ ਪੈਦਾ ਹੋਣ ਤੇ ਇਕ ਵੇਰਾਂ ਛੋਟੀ ਜਿਹੀ ਸਭਾ ਬਣਾਈ। ਨਿੱਕੇ-ਨਿੱਕੇ ਸਿੰਘਾਂ ਦੀ ਨੌਜਵਾਨ ਫੁਲਵਾੜੀ ਖੜੀ ਕੀਤੀ। ਪ੍ਰੇਰਨਾ ਗੁਰੂ ਸਾਹਿਬ ਜੀ ਦੀ, ਉੱਦਮ ਗੁਰੂ ਸਾਹਿਬ ਜੀ ਦਾ ਬਖਸ਼ਿਆ, ਬਸ ਸੇਵਾ ਹੀ ਲੱਗੀ ਸੀ ਆਪਣੀ। 'ਕੰਮ ਗੁਰੂ ਦਾ' ਚੜ੍ਹਦੀਆਂ ਕਲਾਂ ਵਿਚ ਚੱਲ ਰਿਹਾ ਸੀ। ਨੌਜਵਾਨ ਨਸ਼ੇ ਛੱਡ ਕੇ ਸਿੱਖੀ ਪ੍ਰਚਾਰ ਵਲ ਪ੍ਰੇਰਿਤ ਹੋ ਰਹੇ ਸਨ।

ਐਤਵਾਰ ਨੂੰ ਜਦ ਲੋਕ ਟੈਲੀਵਿਜ਼ਨ ਦੁਆਲੇ ਲੱਗੇ ਹੁੰਦੇ ਹਨ ਤਾਂ ਇਹ ਨੌਜਵਾਨ ਵੀਰ ਰਲ ਕੇ ਕਿਸੇ ਨਾ ਕਿਸੇ ਗੁਰਦੁਆਰਾ ਸਾਹਿਬ ਵਿਚ ਕਲਾਸ ਲਗਾਉਂਦੇ ਸਨ। ਗੁਰੂ ਸ਼ਬਦ ਦੀਆਂ ਵਿਚਾਰਾਂ, ਇਤਿਹਾਸ, ਕਵਿਤਾ ਤੇ ਫਿਰ ਨਵੇਂ ਸਿੰਘਾਂ ਨੂੰ ਕਿਸ ਤਰ੍ਹਾਂ ਸਿੱਖੀ ਵਲ ਪ੍ਰੇਰਿਤ ਕਰੀਏ...... ਆਦਿ ਵਿਸ਼ਿਆਂ ਤੇ ਖੁਲ੍ਹੀਆਂ ਵਿਚਾਰਾਂ ਹੁੰਦੀਆਂ ਸਨ।

ਗਿਣਤੀ ਦਿਨ ਦੂਣੀ ਰਾਤ ਚੌਣੀ ਹੁੰਦੀ ਗਈ ਅਤੇ ਇਕ-ਦੋ-ਸਾਲਾਂ ਵਿਚ ਹੀ ਨੌਂ ਥਾਵਾਂ ਤੇ ਕਲਾਸਾਂ ਲੱਗਣੀਆਂ ਸ਼ੁਰੂ ਹੋ ਗਈਆਂ, ਇਕ ਲਾਇਬ੍ਰੇਰੀ (ਧਾਰਮਿਕ), ਇਕ ਬੁੱਕ ਬੈਂਕ (ਸਕੂਲ ਦੀ ਪੜ੍ਹਾਈ ਸਬੰਧੀ ਕਿਤਾਬਾਂ ਦਾ) ਆਦਿ ਕਈ ਗਤੀਵਿਧੀਆਂ ਵੀ ਚਾਲੂ ਹੋ ਗਈਆਂ।

ਪਰ ਗੁਰੂ ਸਾਹਿਬ ਜੀ ਦਾ ਭਾਣਾ ਅਜਿਹਾ ਵਾਪਰਿਆ ਕਿ ਦੋ ਨੌਜਵਾਨ ਆਗੂ ਵੀਰਾਂ ਦੇ ਆਪਸੀ ਮਤਭੇਦ ਹੋ ਗਏ। ਇਕ ਦੂਜੇ ਦੀ ਪਿੱਠ 'ਤੇ ਤੋਹਮਤਾਂ ਲੱਗਣੀਆਂ ਸ਼ੁਰੂ ਹੋ ਗਈਆਂ । ਦੂਜੇ ਵੀਰਾਂ ਵਿਚ ਸੰਭਾਵਿਤ ਲੜਾਈ ਜਾਂ ਵੰਡ ਦੀਆਂ ਕਿਆਸ-ਅਰਾਈਆਂ ਲੱਗਣ ਲੱਗ ਪਈਆਂ।

ਇਹ ਕੀ ਵਾਹਿਗੁਰੂ ਜੀ ! ਅਸਾਂ ਤਾਂ ਪੰਥਕ ਸੇਵਾ ਦਾ ਬੀੜਾ ਚੁਕਿਆ ਸੀ। ਜੇ ਧਾਰਮਿਕ ਬੰਦੇ ਵੀ ਇਸ ਤਰ੍ਹਾਂ ਲੜਨ ਲੱਗ ਪੈਣ ਤਾਂ ਫਿਰ ਧਰਮ ਦਾ ਕੀ ਲਾਭ ? ਐਵੇਂ ਪਾਖੰਡਾਂ ਵਿਚ ਕਿਉਂ ਪਈਏ? ਮਨ ਬੜਾ ਉਦਾਸ ਤੇ ਚਿੰਤਤ ਹੋ ਗਿਆ।

ਹਾਂ, ਗੱਲ ਚੇਤੇ ਆਈ, ਉਸ ਦਿਨ ਗਿਆਨੀ ਜੀ ਨੇ ਕਥਾ ਕਰਦਿਆਂ ਕਿਹਾ ਸੀ, ਜਦ ਵੀ ਕੋਈ ਮੁਸ਼ਕਲ ਆਵੇ, ਕੋਈ ਸ਼ੰਕਾ ਪੈਦਾ ਹੋਵੇ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਸ ਆ ਕੇ ਪ੍ਰੇਮ ਸਹਿਤ ਨਿਵਿਰਤ ਕਰਵਾ ਲਵੋ।

ਕੁਝ ਦੇਰ ਸ਼ਰਧਾ ਸਹਿਤ ਪਾਠ ਕੀਤਾ ਤੇ ਸੱਚਮੁੱਚ ਜਵਾਬ ਮਿਲ ਗਿਆ :

ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ ॥

ਵਾਹ ਜੀ ਵਾਹ ! ਗੁਰੂ ਸਾਹਿਬ ਜੀ ਤਾਂ ਜਿਵੇਂ ਸਭ ਕੁਝ ਜਾਣਦੇ ਹੀ ਸਨ। ਐਨ ਜਿਹੋ ਜਿਹੀ ਸਾਡੀ ਅਵਸਥਾ ਸੀ, ਬਿਲਕੁਲ ਉਹੋ ਜਿਹਾ ਹੀ ਜਵਾਬ ਦਿੱਤਾ। ਜਦ ਵੀ ਦੁਬਿਧਾ ਪੈਦਾ ਹੋ ਜਾਵੇ "ਐ ਭਾਈ ਜਨੋ ! ਇਕੱਠੇ ਹੋ ਕੇ ਬੈਠੋ ਤੇ ਫਿਰ ਅਕਾਲ ਪੁਰਖ ਨਾਲ ਲਿਵ ਜੋੜ ਕੇ ਦੁਬਿਧਾ ਦੂਰ ਕਰੋ।"

ਬਸ ਜੀ ਫਿਰ ਕੀ ਸੀ, ਨੌਜਵਾਨ ਵੀਰ ਰਲ ਬੈਠ ਗਏ। ਗੁਰੂ ਸਾਹਿਬ ਜੀ ਅੱਗੇ ਅਰਦਾਸ ਕੀਤੀ ਤੇ ਫਿਰ ਉਪਰੋਕਤ ਸ਼ਬਦ ਦੇ ਅਰਥ-ਭਾਵ ਗ੍ਰਹਿਣ ਕਰਦੇ ਹੋਇਆਂ ਅਕਾਲ ਪੁਰਖ ਨਾਲ ਲਿਵ ਜੋੜੀ ਤੇ ਦੋਹਾਂ ਨੇ ਆਪਣੀ-ਆਪਣੀ ਥਾਂ ਇਹ ਸੋਚਿਆ-'ਮੈਂ ਦੂਜੇ ਵੀਰ ਜੀ ਦੀ ਗੱਲ ਸਹਿਜ ਨਾਲ ਸੁਣਨੀ ਹੈ ਤੇ ਫਿਰ ਜੋ ਠੀਕ ਹੋਵੇ, ਉਸ ਨੂੰ ਮੰਨਣ ਵਿਚ ਸ਼ਰਮਾਉਣਾ ਨਹੀਂ, ਹਿਚਕਾਣਾ ਨਹੀਂ, ਸਗੋਂ ਆਪਣੀ ਗ਼ਲਤੀ ਸੁਧਾਰਨੀ ਹੈ।'

ਦੋਵੇਂ ਆਪਣੀ-ਆਪਣੀ ਜਗ੍ਹਾ ਤੇ ਇਹੀ ਸੋਚਦੇ ਹਨ ਤੇ ਫਿਰ ਜਦ ਮਨ ਦੀ ਅਜਿਹੀ ਅਵਸਥਾ ਹੋਵੇ ਤਾਂ ਫਿਰ ਵਿਚਾਰ ਕਿਵੇਂ ਨਾ ਮਿਲਦੇ? ਘੁੱਟ ਜੱਫੀ ਪਾਈਓ ਨੇ ਤੇ ਫਿਰ ਹਰ ਤਰ੍ਹਾਂ ਦੇ ਮਨਮੁਟਾਵ ਦਾ ਗੱਲੀਂ-ਬਾਤੀਂ ਹੱਲ ਕੱਢ ਲਿਆ ਨੇ।

ਇੰਨਾ ਹੀ ਨਹੀਂ ਸਗੋਂ ਅੱਗੋਂ ਲਈ ਵੀ ਇਹ ਗੱਲ ਆਪਣੀ ਸਭਾ ਲਈ ਪੱਕਿਆਂ ਕਰ ਦਿੱਤੀਓ ਨੇ ਕਿ ਜਦ ਵੀ ਕਿਸੇ ਵੀਰ ਦੇ ਮਨ ਵਿਚ ਕੋਈ ਸ਼ੰਕਾ ਪੈਦਾ ਹੋਵੇ, ਆਪਸੀ ਮਤ-ਭੇਦ ਹੋ ਜਾਵੇ ਤਾਂ ਬਜਾਏ ਕਿ ਕਿਸੇ ਹੋਰ ਪਾਸੇ ਜਾ ਕੇ ਨਿੰਦਾ-ਚੁਗਲੀ ਕਰਨੀ ਤੇ ਆਪਣੇ ਮਨ ਦੀ ਭੜਾਸ ਕੱਢਣੀ, ਦੋਵੇਂ ਵੀਰ ਮਿਲ ਕੇ ਬੈਠੋ, ਅਰਦਾਸ ਕਰੋ ਤੇ ਫਿਰ ਸਹਿਜ ਨਾਲ ਇਕ ਦੂਜੇ ਦੀਆਂ ਗੱਲਾਂ ਸੁਣ ਕੇ ਸੁਲਾਹ ਕਰੋ। ਜੇ ਧਾਰਮਿਕ ਮਾਰਗ ਤੇ ਚੱਲੇ ਹਾਂ ਫਿਰ ਮਨਮੁੱਖਾਂ ਵਾਂਗ ਲੜਨਾ ਠੀਕ ਨਹੀਂ।

ਹੋਰ ਤਾਂ ਹੋਰ ਗੁਰਸਿੱਖੀ ਅਸੂਲਾਂ ਤੇ ਇਤਨੀ ਦ੍ਰਿੜ੍ਹਤਾ ਹੋਵੇ ਕਿ ਦੁਬਿਧਾ ਪੈਣ ਦੀ ਸੂਰਤ ਵਿਚ ਵੱਡਾ ਵੀਰ ਸੋਚੇ ਕਿ -"ਚੱਲ ਉਹ ਛੋਟਾ ਸੀ, ਉਸ ਪਾਸੋਂ ਗਲਤੀ ਹੋ ਗਈ ਹੋਣੀ ਹੈ, ਪਰ ਮੈਨੂੰ ਉਸ ਦੀ ਗੱਲ ਸੁਣਨੀ ਚਾਹੀਦੀ ਹੈ, ਵਿਚਾਰਨਾ ਚਾਹੀਦਾ ਹੈ ਤੇ ਫਿਰ ਜੇ ਹੋ ਸਕੇ ਤਾਂ ਉਸ ਨੂੰ ਸਮਝਣਾ ਚਾਹੀਦਾ ਹੈ", ਇਉਂ ਉਹ ਛੋਟੇ ਵੀਰ ਨੂੰ ਸਮਝਾਉਣ ਤੁਰ ਪਵੇ।

ਦੂਜੇ ਪਾਸੇ, ਛੋਟਾ ਵੀਰ ਵੀ ਗੁਰਸਿੱਖੀ ਅਸੂਲਾਂ ਤੇ ਇਤਨਾ ਦ੍ਰਿੜ੍ਹ ਹੋਵੇ ਕਿ ਉਹ ਆਪਣੀ ਥਾਂ ਸੋਚੇ "ਉਹ ਮੇਰਾ ਵੱਡਾ ਵੀਰ ਹੈ, ਫਿਰ ਕੀ ਹੋਇਆ ਜੇ ਉਸ ਕੋਈ ਐਸੀ

ਗੱਲ ਕਹਿ ਦਿੱਤੀ, ਹੋ ਸਕਦਾ ਹੈ ਮੈਨੂੰ ਭੁਲੇਖਾ ਲੱਗਾ ਹੋਵੇ, ਐਵੇਂ ਬੈਠੇ ਚਿੰਤਾ ਨਾ ਲਾਵਾਂ ਤੇ ਚੱਲ ਕੇ ਵੀਰ ਕੋਲੋਂ ਮਾਫ਼ੀ ਮੰਗ ਲਵਾਂ, ਨਿਵਿਆਂ ਕੋਈ ਹੱਤਕ ਨਹੀਂ ਹੁੰਦੀ।'' ਇੰਝ ਉਹ ਵੱਡੇ ਵੀਰ ਪਾਸੋਂ ਮਾਫ਼ੀ ਮੰਗਣ ਲਈ ਤੁਰ ਪਵੇ।

ਐਉਂ, ਦੋਵੇਂ ਵੀਰ ਆਪਣੇ-ਆਪਣੇ ਘਰੋਂ ਇਕ ਦੂਜੇ ਨਾਲ ਮਿਲਣ ਲਈ ਤੁਰ ਪੈਣ ਤੇ ਰਾਹ ਵਿਚ ਹੀ ਆ ਮਿਲਣ। ਸੱਚਮੁੱਚ ਜੇ ਅਜਿਹੇ ਹਾਲਾਤ ਪੈਦਾ ਹੋ ਜਾਣ ਅਤੇ ਹਰ ਗੁਰਸਿੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਣ ਦੇ ਨਾਲ-ਨਾਲ ਗੁਰੂ ਦੀ ਗੱਲ ਵੀ ਮੰਨਣੀ ਸ਼ੁਰੂ ਕਰ ਦੇਣ ਤਾਂ ਚੜ੍ਹਦੀਆਂ ਕਲਾਂ ਹੀ ਚਾਰੇ ਪਾਸੇ ਸੁਭਾਇਮਾਨ ਹੋਵਣ।

ਇਹ ਗੱਲਾਂ ਸਿਰਫ਼ ਲਿਖਣ ਜਾਂ ਪੜ੍ਹਨ ਤਕ ਹੀ ਨਹੀਂ, ਸਗੋਂ ਇਨ੍ਹਾਂ ਰਾਹੀਂ ਸਫ਼ਲਤਾ ਵੀ ਪ੍ਰਾਪਤ ਕੀਤੀ ਗਈ ਹੈ।

ਸਿੱਟਾ ਇਹੀ ਨਿਕਲਿਆ ਕਿ ਆਪਸੀ ਮਤਭੇਦ, ਗਲਤ ਫ਼ਹਿਮੀਆਂ ਤਾਂ ਪੈਦਾ ਹੁੰਦੀਆਂ ਹੀ ਰਹਿੰਦੀਆਂ। ਜੇ ਦੋਵੇਂ ਧਿਰਾਂ ਹਿੱਕ ਤਾਣੀ ਖਲੋਤੀਆਂ ਰਹਿਣ ਤਾਂ ਫਿਰ ਸੁਲਾਹ ਕਿੱਥੇ? ਮਨਮੁੱਖਾਂ ਦੀ ਗੱਲ ਹੋਵੇ ਤੇ ਕਹੀਏ-'ਸੋਝੀ ਨਹੀਂ ਨੇ'। ਪਰ ਗੁਰਸਿੱਖਾਂ ਲਈ ਪਹਿਲੀ ਪਉੜੀ ਹੀ 'ਹੋਹੁ ਸਭਨਾ ਕੀ ਰੇਣੁਕਾ' ਦੀ ਹੈ, ਫਿਰ ਕਿਉਂ ਨਾ ਨਿਵ ਕੇ ਗੱਲਬਾਤ ਰਾਹੀਂ ਅਸੂਲਾਂ ਦੀ ਕਸਵੱਟੀ ਤੇ ਸੁਲਾਹ ਕੀਤੀ ਜਾਵੇ ਅਤੇ ਨਿੱਕੀ-ਨਿੱਕੀ ਗੱਲ ਨੂੰ ਪਹਾੜ ਬਣਨ ਤੋਂ ਰੋਕੀਏ, ਤਾਂ ਹੀ ਅਸੀਂ 'ਸਰਬੱਤ ਦੇ ਭਲੇ' ਦੀ ਮੰਜ਼ਿਲ ਤਕ ਅੱਪੜ ਸਕਾਂਗੇ।

★ ★ ★ ★ ★

# ਇਕ ਗੁਰਸਿੱਖ ਡਾਕਟਰ ਸਾਹਿਬ ਜੀ

ਪਿਛਲੇ ਦਿਨੀਂ ਗੁਰੂ ਪਿਆਰ ਵਿਚ ਭਿੱਜੇ ਇਕ ਕਾਬਲ ਗੁਰਸਿੱਖ ਡਾਕਟਰ ਸਾਹਿਬ ਨਾਲ ਉਹਨਾਂ ਦੇ ਕਲੀਨਿਕ 'ਤੇ ਮੇਲ ਹੋਇਆ।

ਉਹ ਮਰੀਜ਼ਾਂ ਨੂੰ ਦਵਾਈ ਦੇਣ ਵੇਲੇ ਕਹਿ ਰਹੇ ਸਨ।

''ਇਹ ਗੋਲੀਆਂ ਸਵੇਰੇ ਨਿਤਨੇਮ ਦੇ ਪਾਠ ਤੋਂ ਬਾਅਦ, ਇਹ੍ਹ ਦੁਪਹਿਰੇ ਤੇ ਇਹ ਸ਼ਾਮੀ ਸੋ-ਦਰੁ ਦੇ ਪਾਠ ਤੋਂ ਬਾਅਦ ਲੈਣੀਆਂ।

ਮੇਰਾ ਮਨ ਗਦ ਗਦ ਹੋ ਉਠਿਆ -------

★ ★ ★ ★ ★

# ਇਤਿਹਾਸ ਤੋਂ ਜਾਣੂ ਹੋਣਾ ਕਿੰਨਾ ਜ਼ਰੂਰੀ !

ਘਰ ਬੈਠੇ ਇਕ ਸਿੱਖ ਨੌਜੁਆਨ ਨੂੰ ਉਸ ਦੇ ਇਕ ਹਿੰਦੂ ਵੀਰ ਨੇ ਕਿਹਾ ਕਿ ਅੱਜ ਇਕ ਬਹੁਤ ਵੱਡੇ ਪ੍ਰਚਾਰਕ ਆਰੀਆ ਸਮਾਜ, ਮੰਦਰ ਵਿਚ ਧਰਮ ਸਬੰਧੀ ਆਪਣੇ ਵਿਚਾਰ ਰੱਖਣਗੇ। ਆਪਾਂ ਇਕੱਠੇ ਚਲਾਂਗੇ।

ਸਿੱਖ ਵੀਰਾਂ ਦੇ ਮਨ ਵਿਚ ਇਹ ਦੁਬਿਧਾ ਪੈ ਗਈ ਕਿ, "ਕੀ ਸਿੱਖ ਨੂੰ ਆਰੀਆ ਸਮਾਜ ਦੇ ਮੰਦਰ ਵਿਚ ਜਾਣਾ ਚਾਹੀਦਾ ਹੈ?" ਪਰ ਦੂਜੇ ਪਲ ਹੀ ਵਿਚਾਰ ਆਇਆ ਕਿ ਗੁਰੂ ਨਾਨਕ ਸਾਹਿਬ ਵੀ ਤਾਂ ਮੰਦਰਾਂ, ਮਸਜਿਦਾਂ ਤੇ ਮੱਠਾਂ ਵਿਚ ਗਏ ਸਨ। ਅਸੀਂ ਪੂਜਾ ਕਰਨ ਨਹੀਂ, ਪਰ ਕੁਝ ਸੁਣਨ ਅਤੇ ਜੇ ਲੋੜ ਪਈ ਤਾਂ ਸਮਝਾਉਣ ਲਈ ਜਾ ਸਕਦੇ ਹਾਂ। ਮਨ ਬਣ ਗਿਆ।

ਦੋ ਨੌਜੁਆਨ ਸਿੱਖ ਜਿਹਨਾਂ ਦੀ ਹਾਲੀ ਦਾੜ੍ਹੀ ਫੁਟੀ ਹੀ ਸੀ, ਮੰਦਰ ਵੱਲ ਹੋ ਤੁਰੇ। ਮਨ ਹੀ ਮਨ ਸਲਾਹ ਕੀਤੀ ਕਿ ਦੂਰ ਹੋ ਕੇ ਹੀ ਬੈਠਾਂਗੇ ਤੇ ਖਾਹਮਖਾਹ ਕੋਈ ਤਲਖੀ ਵਾਲਾ ਮਾਹੌਲ ਉਤਪੰਨ ਨਹੀਂ ਕਰਨਾ।

ਪ੍ਰੋਗਰਾਮ ਸ਼ੁਰੂ ਹੋ ਚੁੱਕਾ ਸੀ। ਇਕ ਵੱਡਾ ਵਿਦਵਾਨ ਪ੍ਰਚਾਰਕ ਭਾਸ਼ਣ ਦੇ ਰਿਹਾ ਸੀ। ਸਟੇਜ ਦੇ ਪਿੱਛੇ ਬੜੀ ਸੁੰਦਰ ਵੱਡੀ ਫੋਟੋ ਲੱਗੀ ਸੀ, ਜਿਸ ਦੇ ਹੇਠਾਂ ਲਿਖਿਆ ਸੀ, 'ਸੁਆਮੀ ਦਯਾ ਨੰਦ ਜੀ ਸਰਸਵਤੀ'।

ਨੌਜਆਨ ਅੱਡ ਹੋ ਕੇ ਬੈਠ ਗਏ, ਪਰ ਅੰਦਰੋਂ-ਅੰਦਰ ਕਿਸੇ ਨਵੀਂ ਅਜਨਬੀ ਥਾਂ ਤੇ ਅਜਨਬੀਆਂ ਵਿਚ ਬੈਠਣ ਵਾਲਾ ਡਰ ਅਨੁਭਵ ਕਰ ਰਹੇ ਸਨ, ਕੁਝ ਕੁ ਵਿਸ਼ਵਾਸ ਵੀ ਸੀ ਕਿ 'ਇਤਨੇ ਵਿਦਵਾਨਾਂ 'ਚੋਂ ਕੁਝ ਸੁਣਨ ਨੂੰ ਵੀ ਜ਼ਰੂਰ ਮਿਲੇਗਾ।'

ਕੁਝ ਦੇਰ 'ਚ ਪ੍ਰਚਾਰਕ ਜੀ ਨੇ ਗੁਰੂ ਸਾਹਿਬਾਨ ਦੇ ਜੀਵਨ ਦੇ ਫਲਸਫ਼ੇ ਸਬੰਧੀ ਕੁਝ ਭੁਲੇਖਾ ਪਾਊ ਗੱਲਾਂ ਵੀ ਸ਼ੁਰੂ ਕਰ ਦਿੱਤੀਆਂ। ਨੌਜੁਆਨਾਂ ਦੇ ਮਨਾਂ ਵਿਚ ਰੋਹ ਜਾਗ ਪਿਆ, ਉਨ੍ਹਾਂ ਸੋਚਿਆ ਅਸੀਂ ਕਿਉਂ ਇਹ ਸਭ ਕੁਝ ਸੁਣੀ ਜਾਂਦੇ ਹਾਂ, ਚਲੋ ਵਾਕ ਆਊਟ ਕਰ ਜਾਈਏ, ਪਰ ਇਸ ਨਾਲ ਕੀ ਬਣੇਗਾ?' ਮਨ ਨੂੰ ਕਾਬੂ ਵਿਚ ਰੱਖ ਉਹ ਅੱਗੋਂ ਦਾ ਭਾਸ਼ਣ ਸੁਣਨ ਲੱਗੇ।

ਪ੍ਰਚਾਰਕ ਹੁਰਾਂ ਸ੍ਰੀ ਗੁਰੂ ਗ੍ਰੰਥ ਸਾਹਿਬ 'ਚੋਂ ਪ੍ਰਮਾਣ ਦੇਣੇ ਸ਼ੁਰੂ ਕੀਤੇ ਤੇ ਫੇਰ ਇਹ ਵੀ ਸਿੱਧ ਕਰਨ ਦਾ ਯਤਨ ਕੀਤਾ ਕਿ ਗੁਰੂ ਸਾਹਿਬਾਨ ਦੇਵੀ ਦੇ ਉਪਾਸ਼ਕ ਸਨ।

ਭਾਸ਼ਣ ਉਪਰੰਤ ਸਕੱਤਰ ਨੇ ਸ਼ੰਕਿਆਂ ਦੀ ਨਵਿਰਤੀ ਕਰਨ ਲਈ ਸਰੋਤਿਆਂ ਨੂੰ ਪ੍ਰੇਰਿਆ। ਕੁਝ ਸੱਜਣਾਂ ਨੇ ਸੁਆਲ ਪੁੱਛੇ ਤੇ ਪ੍ਰਚਾਰਕ ਨੇ ਉਹਨਾਂ ਦੇ ਜੁਆਬ ਤਰਕ ਦੀ ਸਹਾਇਤਾ ਨਾਲ ਦੇ ਦਿੱਤੇ।

ਨੌਜੁਆਨਾਂ ਦੇ ਮਨ ਵਿਚ ਵੀ ਆਪਣੀ ਗੱਲ ਕਹਿਣ ਦਾ ਰੋਹ ਸੀ, ਪਰ ਅੰਦਰੋਂ ਸਹਿਮ ਜਿਹਾ ਵੀ ਸੀ। ਅੰਦਰਲੇ ਸਿੱਖੀ ਸੰਸਕਾਰ ਮਨ ਨੂੰ ਉਤਸੁਕ ਕਰ ਕੇ ਖੜ੍ਹਾ ਹੋ ਜਾਣ ਲਈ ਪ੍ਰੇਰਦੇ ਰਹੇ।

ਸਟੇਜ ਦੇ ਪਿੱਛੇ ਲੱਗੀ ਫੋਟੋ ਵੱਲ ਦੇਖ ਕੇ ਖ਼ਿਆਲ ਆਇਆ ਕਿ ਸਵਾਮੀ ਦਯਾ ਨੰਦ ਨਾਲ ਗਿਆਨੀ ਦਿੱਤ ਸਿੰਘ ਦਾ ਸੰਵਾਦ ਬੜੀ ਵੱਡੀ ਇਤਿਹਾਸਕ ਯਾਦਗਾਰ ਹੈ। ਕਿੰਨਾ ਆਤਮਕ ਬਲ ਸੀ ਗਿਆਨੀ ਦਿੱਤ ਸਿੰਘ ਜੀ ਵਿਚ, ਜਿਨ੍ਹਾਂ ਗੁਰਮਤਿ ਦੇ ਸਿਧਾਂਤਾਂ ਦੀ ਵਿਲੱਖਣਤਾ ਤੇ ਸਨਮਾਨ ਕਾਇਮ ਰੱਖਣ ਲਈ ਸਵਾਮੀ ਜੀ ਨਾਲ ਕਈ ਸੰਵਾਦ ਰਚਾਏ ਸਨ।

ਝੱਟ ਉਹਨਾਂ 'ਚੋਂ ਇਕ ਨੌਜੁਆਨ ਗੁਰੂ ਪਾਤਸ਼ਾਹ ਦੀ ਓਟ ਤੇ ਆਸਰਾ ਲੈ ਕੇ ਆਪਣੀ ਥਾਂ ਤੇ ਖੜ੍ਹਾ ਹੋ ਗਿਆ ਅਤੇ ਸੁਆਲ ਕੀਤਾ, "ਪ੍ਰਚਾਰਕ ਸਾਹਿਬ ਦੇ ਵਿਚਾਰ ਬੜੇ ਚੰਗੇ ਹਨ ਕਿ ਭਾਈਚਾਰਾ ਵਧੇ ਤੇ ਪਿਆਰ ਹੋਣਾ ਚਾਹੀਦਾ ਹੈ, ਪਰ ਇਹ ਜੋ ਸਿੱਧ ਕਰਨ ਦਾ ਯਤਨ ਕੀਤਾ ਹੈ ਕਿ ਗੁਰੂ ਸਾਹਿਬ ਦੇਵੀ-ਭਗਤ ਸਨ, ਇਹ ਸਰਾਸਰ ਸ਼ਰਾਰਤ ਤੇ ਸਾਜ਼ਿਸ਼ ਹੈ।"

ਸਵਾਲ ਨੂੰ ਵਿਚੋਂ ਹੀ ਟੁੱਕ ਕੇ ਪ੍ਰਚਾਰਕ ਬੋਲੇ, "ਯਿਹ ਤੋਂ ਇਤਿਹਾਸ ਬਤਾਤਾ ਹੈ, ਬਹੁਤ ਸੇ ਇਤਿਹਾਸਕਾਰੋਂ ਨੇ ਲਿਖਾ ਹੈ।"

ਨੌਜੁਆਨ ਸਿੰਘ ਕਹਿਣ ਲੱਗਾ, "ਜੀ ਹਮ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੇ ਪੁਜਾਰੀ ਹੈਂ, ਜੋ ਏਕ ਅਕਾਲ ਪੁਰਖ ਕੀ ਉਪਾਸ਼ਨਾ ਦਾ ਉਪਦੇਸ਼ ਕਰਤੇ ਹੈਂ ਨਾ ਕਿ ਕਿਸੀ ਦੇਵੀ ਦੇਵਤੇ ਕਾ। ਸੱਚ ਤੋਂ ਯਿਹ ਹੈ ਕਿ ਸਭ ਦੇਵੀ ਦੇਵਤੇ ਭੀ ਉਸੀ ਏਕ ਪਰਮੇਸ਼ਵਰ ਕੀ ਰਚਨਾ ਹੀ ਹੈਂ।"

ਪ੍ਰਚਾਰਕ ਸੁਆਮੀ ਕਹਿਣ ਲੱਗੇ, "ਪਰ ਡਾ: ---- ਸਿੰਘ ਜਿਨਹੋਂ ਨੇ ਗੁਰੂ ਗ੍ਰੰਥ ਸਾਹਿਬ ਕਾ ਅੰਗਰੇਜ਼ੀ ਅਨੁਵਾਦ ਭੀ ਕੀਆ, ਉਨਹੋਂ ਨੇ ਭੀ ਐਸਾ ਹੀ ਲਿਖਾ ਹੈ ਕਿ ਗੁਰੂ ਗੋਬਿੰਦ ਸਿੰਘ - ਨੇ ਦੇਵੀ ਕੀ ਪੂਜਾ ਕੀ।" ਇਸ ਤੇ ਹਾਲ ਵਿਚ ਕਾਨਾਫੂਸੀ ਤੇ ਘੁਸਰ-ਮੁਸਰ ਹੋਣ ਲੱਗ ਪਈ। ਇਕ ਵਾਰ ਤਾਂ ਉਹ ਨੌਜੁਆਨ ਘਬਰਾ ਗਿਆ, ਪਰ ਫੇਰ 'ਗੁਰੂ ਮੇਰੇ ਸੰਗ ਸਦਾ ਹੈ ਨਾਲੇ' ਦਾ ਪਾਠ ਕਰ ਕੇ ਪੁੱਛਣ ਲੱਗਾ :

"ਹਮ ਤੋ ਵਹੀ ਬਾਤ ਮਾਨਤੇ ਹੈਂ ਜੋ ਗੁਰਬਾਣੀ ਕਹਿਤੀ ਹੈ, ਗੁਰੂ ਸਾਹਿਬ ਨੇ ਤੋਂ ਕਿਸੀ ਕੀ ਪੂਜਾ ਨਹੀਂ ਕੀ ਔਰ ਕਿਸੀ ਸੇ ਵਰ ਨਹੀਂ ਮਾਂਗਾ, ਆਪ ਉਨ ਕੀ ਬਾਣੀ ਕਾ ਅਧਿਐਨ ਕੀਜੀਏ। ਹਮ ਗੁਰਬਾਣੀ - ਗੁਰੂ ਕੇ ਸਿਖ ਹੈਂ ਕਿਸੇ ਵਿਦਵਾਨ ਜਾਂ ਇਤਿਹਾਸਕਾਰ ਕੇ ਸਿੱਖ ਨਹੀਂ ਹੈਂ।"

ਸਟੇਜ ਸਕੱਤਰ ਨੌਜਵਾਨ ਨੂੰ ਰੋਕ ਕੇ, ਟੋਕ ਕੇ, ਤੁੰਰਤ ਬੈਠਣ ਲਈ ਕਹਿਣ ਲੱਗ ਪਿਆ।

ਨੌਜਵਾਨ ਅੜ ਗਿਆ-"ਜਬ ਆਪ ਨੇ ਦੂਸਰੋਂ ਕੇ ਪ੍ਰਸ਼ਨੋਂ ਕੇ ਉਤਰ ਦੀਏ ਹੈਂ, ਤੋ ਹਮਾਰਾ ਭੀ ਦੀਜੀਏ"

ਪ੍ਰਚਾਰਕ ਮੌਕੇ ਨੂੰ ਸੰਭਾਲ ਕੇ ਕਹਿਣ ਲੱਗਾ, "ਹਮ ਨੇ ਤੋ ਇਸ਼ਾਰੇ ਮਾਤ੍ਰ ਬਾਤ ਕੀ ਥੀ, ਹਮ ਨੇ ਯਿਹ ਤੋ ਕਹਾ ਹੀ ਨਹੀਂ ਕਿ ਗੁਰੂ ਸਾਹਿਬ ਦੇਵੀ ਪੂਜ ਥੇ।"

ਨੌਜੁਆਨ ਦੀ ਤਸੱਲੀ ਹੋ ਗਈ ਸੀ। ਸਮਾਗਮ ਖ਼ਤਮ ਹੋਇਆ, ਨੌਜੁਆਨ ਆਪਣੇ ਸਾਥੀਆਂ ਨਾਲ ਘਰ ਵੱਲ ਹੋ ਤੁਰਿਆ। ਰਸਤੇ ਵਿਚ ਉਨ੍ਹਾਂ ਇਹ ਅਨੁਭਵ ਕੀਤਾ ਕਿ ਜੇ ਇਤਿਹਾਸ ਨਾ ਪੜ੍ਹਿਆ ਹੁੰਦਾ ਤੇ ਗੁਰਬਾਣੀ ਦੀ ਸੋਝੀ ਨਾ ਹੁੰਦੀ ਤਾਂ ਅੱਜ ਗੁਰੂ ਸਾਹਿਬ ਨੂੰ ਦੇਵੀ ਦੇਵਤਿਆਂ ਦਾ ਉਪਾਸ਼ਕ ਮੰਨ ਬੈਠਦੇ।

ਅਜੋਕੇ ਪ੍ਰਚਾਰ ਦੇ ਯੁੱਗ ਵਿਚ ਆਪਣੇ ਗੌਰਵਮਈ ਵਿਰਸੇ ਦੀ ਹੋਂਦ ਬਰਕਰਾਰ ਰੱਖਣ ਲਈ ਇਤਿਹਾਸ ਤੇ ਸਿਧਾਂਤ ਪੜ੍ਹਨ ਦੀ ਕਿੰਨੀ ਭਾਰੀ ਲੋੜ ਹੈ !

★ ★ ★ ★ ★

## ਸੰਤੁਲਤ ਵਿਚਾਰ

ਕੁਝ ਸਮਾਂ ਪਹਿਲਾਂ ਅਸੀਂ ਬੰਬਈ ਗਏ। ਉਥੇ ਬੋਰੀਵਲੀ, ਮਲਾਡ, ਗੋਰੇਗਾਂਵ ਆਦਿ ਥਾਵਾਂ ਤੇ ਜਦ ਗੰਦਗੀ ਵੇਖੀ ਤਾਂ ਲਗਿਆ ਕਿ ਸਾਰਾ ਬੰਬਈ ਹੀ ਗੰਦਾ ਹੈ, ਪਰ ਜਦ ਜੂਹੂ, ਬੰਬੇ ਸੈਂਟਰਲ, ਵਿਕਟੋਰੀਆ, ਦਾਦਰ ਆਦਿ ਇਲਾਕੇ ਵੇਖੇ ਤਾਂ ਲਗਿਆ ਕਿ ਬੰਬਈ ਵਿਚ ਤਾਂ ਬੜੀ ਸਫਾਈ ਹੈ।

ਜੇ ਪਹਿਲਾ ਪੱਖ ਵੇਖ ਕੇ ਹੀ ਕੋਈ ਨਿਰਣਾ ਲੈ ਲੈਂਦੇ ਤਾਂ ਉਹ ਯਕੀਨਨ ਗਲਤ ਸਾਬਤ ਹੋਣਾ ਸੀ। ਇਸ ਘਟਨਾ ਤੋਂ ਇਹੀ ਸੇਧ ਲਈ ਕਿ ਕੋਈ ਵੀ ਨਿਰਣਾ ਲੈਣ ਤੋਂ ਪਹਿਲਾਂ ਉਸ ਗੱਲ ਦਾ ਸਮੁੱਚਾ ਪੱਖ ਵੇਖਿਆ ਜਾਵੇ।

★ ★ ★ ★ ★

# ਨਿਮਰਤਾ ਜੱਗ ਥੋੜ੍ਹਿਆਂ

ਪਦਵੀਆਂ ਨਾਲ, ਪੈਸੇ ਨਾਲ ਅਤੇ ਤਾਕਤ ਨਾਲ ਮਨੁੱਖੀ ਮਨ ਹੰਕਾਰੀ ਹੋ ਜਾਂਦੈ। ਦੁਨੀਆਂ ਵਿਚ ਇਨ੍ਹਾਂ ਸ਼ੈਆਂ ਦਾ ਬੜਾ ਪ੍ਰਭਾਵ ਹੈ, ਇਸ ਗੱਲ ਤੋਂ ਇਨਕਾਰੀ ਨਹੀਂ ਹੋਇਆ ਜਾ ਸਕਦਾ। ਪੈਸੇ ਤੇ ਪਿਆਲੇ ਦੀ ਸਾਂਝ ਨੇ ਆਲੇ-ਦੁਆਲੇ ਵਿਚ ਕਲਜੁਗੀ ਵਾਤਾਵਰਣ ਪੈਦਾ ਕੀਤਾ ਹੋਇਆ ਹੈ।

ਪਰ ਚਿੱਕੜ ਵਿਚ ਕਮਲ ਫੁੱਲ ਵੀ ਤਾਂ ਖਿੜਦੇ ਹੀ ਨੇ। ਬੇਈਮਾਨੀ, ਹੇਰਾਫੇਰੀ, ਈਰਖਾ, ਸਾੜੇ ਤੇ ਵੈਰ-ਵਿਰੋਧ ਦੀ ਦੁਨੀਆਂ ਵਿਚ ਜਦੋਂ ਕਦੇ ਸ਼ੁਭ ਵਿਵਹਾਰ, ਈਮਾਨਦਾਰੀ, ਮੇਲ ਮਿਲਾਪ ਤੇ ਸੇਵਾ ਭਾਵਨਾ ਵੇਖਣ ਨੂੰ ਮਿਲੇ ਤਾਂ ਵਿਸ਼ਵਾਸ ਬੱਝਦਾ ਹੈ ਕਿ ਇਸ ਕਾਇਨਾਤ ਨੂੰ ਚਲਾਈ ਰੱਖਣ ਵਾਲੀ ਕਿਸੇ ਨਿਯਮਬੱਧ ਅਨੁਸ਼ਾਸਤ ਸ਼ਕਤੀ ਵਾਂਗ ਇਸ ਮਨੁੱਖੀ ਸਮਾਜ ਦੀ ਗੱਡੀ ਨੂੰ ਲਾਈਨ ਤੇ ਰੱਖੀ ਰੱਖਣ ਲਈ ਧਰਮ ਤੇ ਨੈਤਿਕਤਾ ਦੀਆਂ ਉੱਚ ਕਦਰਾਂ ਕੀਮਤਾਂ ਦੀ ਬਹੁਤ ਲੋੜ ਹੈ। ਮਾਨਵਤਾ ਦਾ ਪੂਰੀ ਤਰ੍ਹਾਂ ਸਫ਼ਾਇਆ ਨਹੀਂ ਹੋਇਆ।

ਮੇਰਾ ਅਨੁਭਵ ਕੁਝ ਅਜਿਹਾ ਸੀ ਕਿ ਵੱਡੇ ਲੋਕ ਛੋਟੇ ਤੇ ਆਮ ਲੋਕਾਂ ਨੂੰ ਕੁਝ ਮਹੱਤਵ ਨਹੀਂ ਦੇਂਦੇ। ਕਈ ਵਾਰ ਉੱਚੇ ਅਹੁਦਿਆਂ ਤੇ ਲੱਗੇ ਲੋਕਾਂ ਵਲੋਂ ਨੀਵੇਂ ਅਹੁਦਿਆਂ ਤੇ ਲੱਗੇ ਨਿਮਾਣੇ ਲੋਕਾਂ ਨੂੰ ਦੁਰਕਾਰਦਿਆਂ ਤੇ ਫਿਟਕਾਰਦਿਆਂ ਵੀ ਦੇਖਿਆ ਸੀ. ਪਰ ਵਿਦਿਅਕ ਖੇਤਰ ਦੀ ਇਕ ਉੱਚ ਸ਼ਖ਼ਸੀਅਤ-ਇਕ ਯੂਨੀਵਰਸਿਟੀ ਦੇ ਉਪਕੁਲਪਤੀ ਨਾਲ ਕਾਰ ਵਿਚ ਤਿੰਨ ਘੰਟੇ ਸਫਰ ਕਰਨ ਉਪਰੰਤ ਅਨੁਭਵ ਹੋਇਆ ਕਿ ਚੰਗਿਆਈ ਅਜੇ ਹਾਜ਼ਰ ਹੈ।

ਸਟੇਜ ਉੱਤੇ ਇਨਾਮ ਲੈਣ ਲੱਗਿਆਂ ਤਾਂ ਉੱਚੇ ਅਹੁਦਿਆਂ ਤੇ ਲੱਗੇ ਵਿਅਕਤੀਆਂ ਨਾਲ ਹੱਥ ਵੀ ਮਿਲਾਈਦਾ ਹੈ, ਪਰ ਉਦੋਂ ਤਾਂ ਇਹ ਆਪਣੀ ਯੋਗਤਾ ਦਾ ਪੁਰਸਕਾਰ ਹੁੰਦਾ ਹੈ। ਕਾਰ ਵਿਚ ਸਫ਼ਰ ਕਰਦਿਆਂ ਵੀ ਫੋਕੀ ਉੱਚਤਾ ਨੂੰ ਬਣਾਈ ਰੱਖਣ ਲਈ ਕਈ ਵਾਰ ਉੱਚੇ ਲੋਕ ਅਣਉਚਿਤ ਰਵੱਈਆ ਅਪਣਾਉਂਦੇ ਹਨ, ਪਰ ਤੁਸੀਂ ਅਨੁਮਾਨ ਲਾਓ ਕਿ ਜੇ ਤੁਸੀਂ ਇਕ ਆਮ ਵਿਦਿਆਰਥੀ ਹੋ ਅਤੇ ਤੁਹਾਨੂੰ ਇਕ ਉਪ ਕੁਲਪਤੀ ਵਿਸ਼ੇਸ਼ ਵਤੀਰਾ ਦਿਖਾਵੇ। ਤੁਹਾਨੂੰ ਕਾਰ ਤੇ ਘਰ ਤਕ ਜਾਂ ਘਰ ਦੇ ਨੇੜੇ ਛੱਡਣ ਦਾ ਪ੍ਰਬੰਧ ਕਰੇ, ਕਾਰ ਵਿਚ ਸਫ਼ਰ ਕਰਦਿਆਂ ਨਿਤਨੇਮ ਦਾ ਪਾਠ ਤੇ ਗੁਰਮਤਿ ਵਿਚਾਰਾਂ ਖੁੱਲ ਕੇ ਕਰੇ ਤਾਂ ਤੁਹਾਨੂੰ ਕਿਵੇਂ ਮਹਿਸੂਸ ਹੋਵੇਗਾ ?

ਅੱਜ ਰਹਿ-ਰਹਿ ਕੇ ਮਨ ਅੰਦਰ ਗੁਰਬਾਣੀ ਦੇ ਇਨ੍ਹਾਂ ਅਟੱਲ ਮਹਾਂਵਾਕਾਂ ਦੀਆਂ ਗੂੰਜਾਰਾਂ ਪੈ ਰਹੀਆਂ ਹਨ : **ਸਚਹੁ ਓਰੈ ਸਭ ਕੋ ਉਪਰਿ ਸਚੁ ਆਚਾਰੁ ॥**

ਧਰਮ ਦੀਆਂ ਗੱਲਾਂ ਕਰਨੀਆਂ, ਧਰਮੀ ਹੋਣਾ, ਨਿਤਨੇਮ ਕਰਨਾ ਸਭ ਮੁਬਾਰਕ ਹਨ, ਪਰ ਜੇ ਧਰਮੀਆਂ ਵਾਲੇ ਗੁਣ ਨਾ ਆਏ, ਆਚਾਰ 'ਚ ਤਬਦੀਲੀ ਨਹੀਂ ਆਈ ਤਾਂ ......?

ਵਾਹਿਗੁਰੂ ਅੱਗੇ ਜੋਦੜੀ ਹੈ ਅਜਿਹੀ ਨਿਮਰਤਾ ਹਰ ਇਕ ਦੀ ਝੋਲੀ ਵਿਚ ਪਾਉਣ। ਮੇਰੇ ਵਰਗੇ ਅਣਸਿੱਖੇ ਤੇ ਅਧਵਾਟੇ ਪਏ ਜੀਵ ਇਸੇ ਨਾਲ ਹੰਕਾਰੀ ਹੋ ਜਾਂਦੇ ਹਨ ਕਿ ਅੱਜ ਫਲਾਣੀ ਸਟੇਜ ਤੋਂ ਮੇਰਾ ਨਾਂ ਅਨਾਊਂਸ ਕੀਤਾ ਗਿਆ।

ਪਰ ਮੇਰੇ ਨਿੱਜੀ ਜੀਵਨ ਦੀ ਅਵਸਥਾ ਇਉਂ ਹੈ ਕਿ ਮੈਨੂੰ ਇਸੇ ਗੱਲ ਦਾ ਹੀ ਮਾਣ ਖਾਈ ਜਾ ਰਿਹਾ ਹੈ ਕਿ ਮੈਂ ਅੱਜ ਇਕ ਉੱਚ ਵਿਅਕਤੀ ਨਾਲ ਗੱਲਬਾਤ ਕੀਤੀ ਤੇ ਕੁਝ ਘੰਟੇ ਸਫ਼ਰ ਕੀਤਾ। ਚਾਰ ਜਣਿਆਂ ਵਿਚ ਜਦ ਤਕ ਆਪਣੇ ਇਸ ਅਨੁਭਵ ਦਾ ਜ਼ਿਕਰ ਨਹੀਂ ਕਰ ਲੈਂਦਾ ਰੋਟੀ ਹਜ਼ਮ ਹੋਣੋਂ ਨਾਂਹ ਕਰ ਦਿੰਦੀ ਹੈ।

....ਧੰਨ ਹਨ ਉਹ ਜੋ ਉੱਚੇ ਰੁਤਬਿਆਂ ਤੇ ਪਹੁੰਚ ਕੇ ਵੀ ਮਨ ਦੀ ਨਿਮਰਤਾ, ਆਚਾਰ ਦੀ ਉੱਚਤਾ ਤੇ ਵਿਵਹਾਰ ਦੀ ਸ਼ੋਭਾ ਨੂੰ ਗੁਆਉਂਦੇ ਨਹੀਂ।

★ ★ ★ ★ ★

## ਅੱਜ ਮੈਂ ਬੜਾ ਖੁਸ਼ ਹਾਂ

ਪਿਛਲੀ ਦਿਨੀਂ ਦੁਰਗਾਪੁਰ (ਵੈਸਟ ਬੰਗਾਲ) ਵਿਖੇ ਇਕ ਗੁਰਮਤਿ ਟ੍ਰੇਨਿੰਗ ਕੈਂਪ ਲਗਾਇਆ ਗਿਆ। ਇਸ ਦੌਰਾਨ ਸਵੇਰ ਸ਼ਾਮ ਦੇ ਦੀਵਾਨ ਵਿਚ ਬੱਚੇ ਹੀ ਅਰਦਾਸ ਕਰਦੇ ਤੇ ਹੁਕਮਨਾਮਾ ਲੈਂਦੇ ਸਨ। ਇਕ ਦਿਨ ਇਕ ਬੱਚੇ ਨੇ ਏਨੀ ਸੋਹਣੀ, ਸਪੱਸ਼ਟ ਤੇ ਇਕਾਗਰ ਹੋ ਕੇ ਅਰਦਾਸ ਕੀਤੀ ਕਿ ਸੰਗਤ ਵਿਚੋਂ ਇਕ ਗੁਰਮੁਖ ਕਹਿ ਉਠੇ ਕਿ ਅੱਜ ਮੈਂ ਬੜਾ ਖੁਸ਼ ਹੋਇਆ ਹਾਂ, ਕਿਸੇ ਬੱਚੇ ਨੇ ਵੱਡਿਆਂ ਤੋਂ ਵੀ ਸੋਹਣੀ ਅਰਦਾਸ ਕੀਤੀ ਹੈ।

ਅੱਜ ਲੋੜ ਹੈ ਗੁਰਮਤਿ ਸਮਾਗਮਾਂ ਸਮੇਂ ਬੱਚਿਆਂ ਨੂੰ ਵੱਧ ਤੋਂ ਵੱਧ ਉਤਸ਼ਾਹਤ ਕਰਨ ਦੀ।

★ ★ ★ ★ ★

# ਸਿਰਸਾ ਕਿ ਸ....ਰਸਾ

ਅੱਜ ਹਨ੍ਹੇਰੀ ਨੂੰ ਕਾਹਰ ਚੜ੍ਹੀ ਪਈ ਸੀ। ਭਾਵੇਂ ਇਹ ਝੱਖੜ ਨਹੀਂ ਸੀ, ਪਰ ਫਿਰ ਵੀ ਮਿੱਟੀ ਨਾਲ ਭਰੀਆਂ ਤੇਜ਼ ਹਵਾਵਾਂ ਨੇ ਸਾਰੇ ਬਦਨ ਵਿਚ ਚਿਰ-ਚਿਰ ਮੱਚਾ ਦਿੱਤੀ ਸੀ। ਨ੍ਹਾਤੇ-ਧੋਤੇ ਖੂਹ 'ਚ, ਚੰਗੇ ਸੋਹਣੇ ਕੱਪੜੇ ਮੈਲੋ-ਮੈਲ ਤੇ ਫਿਰ ਜੇ ਅਜਿਹੇ ਸਮੇਂ 'ਚ ਲੁਧਿਆਣੇ ਤੋਂ ਸਿਰਸੇ ਤੱਕ ਦਾ ਪੰਜ ਘੰਟਿਆਂ ਦਾ ਸਫਰ ਕਰਨਾ ਪੈ ਜਾਵੇ ਤਾਂ ਹੋਈ ਸਫਰਿੰਗ (Suffering) ਦਾ ਅੰਦਾਜ਼ਾ ਸਹਿਜੇ ਹੀ ਲਗਾਇਆ ਜਾ ਸਕਦਾ ਹੈ।

ਘਰ ਤੋਂ ਬੱਸ ਅੱਡੇ ਤੱਕ ਪੁੱਜਦੇ-ਪੁੱਜਦੇ ਬੁਰਾ ਹਾਲ ਹੋ ਚੁੱਕਾ ਸੀ। ਮਨ ਦੁਚਿੱਤੀ 'ਚ ਬਾਰ-ਬਾਰ ਵਾਪਸ ਮੁੜਨ ਲਈ ਕਹਿ ਰਿਹਾ ਸੀ, ਪਰ ਜਿਵੇਂ ਕਿਵੇਂ ਸ਼ਪਾਸ਼ੱਪ ਬੱਸ ਵਿਚ ਚੜ੍ਹ ਗਏ ਤੇ ਬੱਸ ਵੀ ਆਪਣੀ ਤੋਰੇ ਤੁਰ ਪਈ। ਘੱਟੇ ਭਰੀਆਂ ਹਵਾਵਾਂ ਨੇਪੰਜਾਬ ਦੇ ਬਾਰਡਰ ਸਰਦੂਲਗੜ੍ਹ ਤੱਕ ਸੂਰਜ ਤੇ ਕਾਬੂ ਪਾਈ ਰਖਿਆ। ਮਗਰੋਂ ਸਿਰਸੇ ਦੀ ਹੱਦ ਟੱਪਣ ਤੇ ਸੂਰਜ-ਸੂਰਜੇ (ਪਰਮਾਤਮਾ) ਦੀ ਅਪਾਰ ਕਿਰਪਾ ਸਦਕਾ ਸੂਰਜ ਘੁੰਡ ਕੱਢੀ ਕੁਝ ਚਿਰ ਨਜ਼ਰੀਂ ਆਇਆ, ਪਰ ਮਿੱਟੀ ਹੁਣ ਵੀ ਮੌਕਾ ਬੇ-ਮੌਕਾ ਉੱਡਣ ਲੱਗ ਪੈਂਦੀ ਤੇ ਮੂੰਹ ਤੇ ਰੁਮਾਲ ਰੱਖ ਆਪਣਾ ਬਚਾਅ ਕਰਨ ਦਾ ਅਸਫਲ ਜਤਨ ਕੀਤਾ ਜਾਂਦਾ।

ਸ਼ਾਮ ਸਾਢੇ ਪੰਜ ਵਜੇ ਅਸੀਂ ਸਿਰਸੇ ਪੁੱਜੇ। ਹਾਲੀਂ ਇਕ ਦੋ ਰਿਕਸ਼ੇ ਵਾਲਿਆਂ ਪਾਸੋਂ ਉਥੋਂ ਦੇ ਵੱਡੇ ਗੁਰਦੁਆਰੇ ਜਾਣ ਲਈ ਭਾੜੇ ਸਬੰਧੀ ਵਿਵਾਦ ਮੁਕਾ ਕੇ ਬੈਠਣ ਹੀ ਲੱਗੇ ਸੀ ਕਿ ਪਿੱਛੇ ਆਵਾਜ਼ ਪੈ ਗਈ 'ਵੀਰ ਜੀ, ਤੁਸੀਂ ਲੁਧਿਆਣੇ ਤੋਂ ਆਏ ਹੋ ?'

ਸਾਨੂੰ ਸਮਝਦੇ ਦੇਰ ਨਾ ਲੱਗੀ ਅਤੇ ਘੁੱਟ ਜੱਫੀਆਂ ਪਾ ਉਹਨਾਂ ਸਿੰਘਾਂ ਨਾਲ ਹੋ ਤੁਰੇ। ਸਿਰਸੇ ਦੇ ਕੁਝ ਨੌਜਵਾਨ ਵੀਰ ਗੁਰੂ ਪਾਤਸ਼ਾਹ ਵਲੋਂ ਬਖ਼ਸ਼ੇ ਉੱਦਮ ਸਦਕਾ ਵਿਸਾਖੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਦਿਹਾੜਿਆਂ ਤੇ ਇਕ-ਇਕ ਹਫ਼ਤਾ ਗੁਰਮਤਿ ਸਮਾਗਮ ਕਰਦੇ ਹਨ। ਪਹਿਲੇ ਪੰਜ ਦਿਨ ਸਵੇਰੇ ਸ਼ਾਮੀ ਵੱਖ-ਵੱਖ ਘਰਾਂ ਵਿਚ ਕੀਰਤਨ ਤੇ ਵਿਚਾਰਾਂ ਦੇ ਪ੍ਰਵਾਹ ਅਤੇ ਅਖੀਰਲੇ ਦੋ ਦਿਨ ਕੀਰਤਨ ਦਰਬਾਰ ਅਤੇ ਕਵੀ ਦਰਬਾਰ। ਸਾਰੇ ਨੌਜਵਾਨ ਵੀਰ ਸੇਵਾ ਭਾਵਨਾ, ਹਉਮੈ ਰਹਿਤ ਅਤੇ ਆਗੂ ਵੀਰ ਦੀ ਸੁਚੱਜੀ ਅਗਵਾਈ ਵਿਚ ਪਰਸਪਰ ਅਗੰਮੇ ਪਿਆਰ ਦੀ ਭਾਵਨਾ ਨਾਲ ਆਪਾ ਨਿਛਾਵਰ ਕਰਦੇ ਹਨ।

23 ਮਈ 1987 ਸ਼ਾਮ ਜਦ ਅਸੀਂ ਸਿਰਸੇ ਪੁੱਜੇ ਤਾਂ ਥਕਾਵਟ ਅਤੇ ਮਿੱਟੀ

ਨੇ ਸਾਡੇ ਹੌਂਸਲੇ ਪਸਤ ਕਰ ਦਿੱਤੇ ਸਨ। ਮਨ ਹੀ ਮਨ ਏਨਾ ਵੱਡਾ ਸਫਰ ਕਰਨ ਲਈ ਕਿਤੇ-ਕਿਤੇ ਮਾੜਾ-ਮੋਟਾ ਪਛਤਾਵਾ ਵੀ ਸੀ, ਨਾਲੇ ਸਾਰੇ ਦਿਨ ਦੇ ਭੁਖੇ ਭਾਣੇ ਸੀ, ਪਰ ਜਦ ਰਾਤ ਦੇ ਦੀਵਾਨ ਵਿਚ ਇਕ ਗੁਰਮੁਖ ਪਰਿਵਾਰ ਦੇ ਘਰ ਪੁੱਜੇ ਤਾਂ ਪਤਾ ਨਹੀਂ ਇਹ ਸਾਰੇ ਮੰਦਹਾਲ ਤੇ ਥਕੇਵੇਂ ਦੇ ਵਿਚਾਰ ਕਿੱਥੇ ਉੱਡ ਗਏ।

ਇਹ ਗੁਰਮੁਖ ਪਰਿਵਾਰ ਗੁਰੂ ਪਾਤਸ਼ਾਹ ਦੇ ਬਖ਼ਸ਼ੇ ਖਜ਼ਾਨਿਆਂ ਨਾਲ ਮਾਲਾ ਮਾਲ ਜਾਪਦਾ ਸੀ। ਸੁਹਣਾ ਸੁਚੱਜਾ ਮਹਿਲ ਅਤੇ ਸੰਗਤ ਦੀ ਮਿੱਠੇ ਰਸਾਂ ਨਾਲ ਸੇਵਾ, ਪਰ ਸਭ ਤੋਂ ਅਗਾਂਹ ਨਿਮਰਤਾ। ਸਰਦਾਰ ਸਾਹਿਬ ਸਾਰੇ ਸਮਾਗਮ ਦੌਰਾਨ ਪੌੜੀਆਂ 'ਚ ਹੱਥ ਜੋੜੇ ਖੜ੍ਹੇ ਰਹੇ ਅਤੇ ਆਈਆਂ ਸੰਗਤਾਂ ਨੂੰ 'ਜੀ ਆਇਆਂ' ਕਹਿੰਦੇ ਰਹੇ। ਨੌਕਰਾਂ-ਚਾਕਰਾਂ ਨੂੰ ਹੁਕਮ ਦੇਣ ਦੀ ਥਾਂ ਉਹ ਆਪ ਹੀ ਹਰ ਨਿੱਕਾ-ਵੱਡਾ ਕੰਮ ਕਰ ਰਹੇ ਸਨ। ਦੀਵਾਨ ਵਿਚ ਕੀਰਤਨ ਦੀ ਸੇਵਾ ਗਿ: ਜਗਜੀਤ ਸਿੰਘ ਸਿਦਕੀ ਹੋਰਾਂ ਬੜੇ ਸਿਦਕ ਨਾਲ ਕੀਤੀ। ਦੀਵਾਨ ਦੀ ਸਮਾਪਤੀ ਹੋਈ ਤਾਂ ਸੰਗਤਾਂ ਦਾ ਠਾਠਾਂ ਮਾਰਦਾ ਸਮੁੰਦਰ ਘਰਾਂ ਨੂੰ ਤੁਰ ਪਿਆ। ਇਤਨੀ ਜ਼ਬਤ, ਪਿਆਰ ਤੇ ਸ਼ਰਧਾ ਵਾਲੀ ਸੰਗਤ ਸ਼ਾਇਦ ਸ਼ਹਿਰ ਲੁਧਿਆਣੇ ਵੀ ਵੇਖਣ ਨੂੰ ਨਾ ਮਿਲੇ।

ਰਾਤ 11 ਵਜੇ ਵੀ ਜਦ ਅਸੀਂ ਉਥੇ ਦੇ ਵੀਰਾਂ ਨਾਲ ਕੁਝ ਵੀਚਾਰ ਸਾਂਝੇ ਕਰਨ ਲਈ ਸਮਾਂ ਮੰਗਿਆ ਤਾਂ ਉਹ ਸਹਿਜੇ ਹੀ ਰਾਜ਼ੀ ਹੋ ਗਏ। ਮੁਕਦੀ ਗੱਲ ਜਦ ਦੇਰ ਰਾਤ ਅਸੀਂ ਆਪਣੇ ਮੰਜੇ ਤੇ ਪੁੱਜੇ ਤਾਂ ਮਨ ਵਿਚ ਉਠਦੇ ਹੁਲਾਰੇ ਮੁੜ-ਮੁੜ ਸੰਗਤਾਂ ਦੇ ਦਰਸ਼ਨਾਂ ਦੀ ਤਾਂਘ ਲਈ ਡਾਢੀ ਤਿੱਖੀ ਖਿੱਚ ਪਾ ਰਹੇ ਸਨ। ਸਵੇਰੇ ਮੁੜ 4.30 ਵਜੇ ਇਕ ਹੋਰ ਗੁਰਮਖ ਪਰਿਵਾਰ ਦੇ ਗ੍ਰਿਹਿ ਜਾ ਪਹੁੰਚੇ। ਇਥੇ ਵੀ ਭਰਪੂਰ ਸੰਗਤਾਂ ਸ਼ਰਧਾ ਸਹਿਤ ਜੁੜੀਆਂ ਅਤੇ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕਰ ਰਹੀਆਂ ਸਨ।

ਲਗਭਗ 15 ਘੰਟਿਆਂ ਦੇ ਸਿਰਸੇ ਦੀ ਧਰਤੀ ਤੇ ਸਾਡੇ ਇਸ ਟੂਰ ਨੇ ਦਿਲ ਦੀਆਂ ਉਹ ਤਾਰਾਂ ਖਿੱਚ ਦਿੱਤੀਆਂ ਕਿ ਵਾਪਸ ਪਰਤਣ ਨੂੰ ਜੀ ਨਹੀਂ ਸੀ ਕਰਦਾ। ਐਉਂ ਜਾਪਦਾ ਸੀ ਕਿ ਅਸੀਂ ਸਿਰਸੇ ਦੇ ਹੀ ਜੰਮਪਲ ਹੋਈਏ ਤੇ ਇਥੇ ਸਾਲਾਂ ਬੱਧੀ ਰਹਿੰਦੇ ਰਹੇ ਹੋਈਏ। ਸਾਰੇ ਵੀਰਾਂ ਪਾਸੋਂ ਪਿਆਰ ਸਹਿਤ ਖਿਮਾਂ ਮੰਗਦੇ ਹੋਏ ਜਦ ਅਸੀਂ ਬਸ ਅੱਡੇ ਪੁੱਜੇ ਤਾਂ ਮਨ ਬਾਰ-ਬਾਰ ਇਹ ਕਹਿ ਰਿਹਾ ਸੀ-

ਇਹ ਸਿਰਸਾ ਹੈ ਜਾਂ ਸ......ਰਸਾ, ਰਸ ਨਾਲ ਰਸਿਆ, ਰਸ ਨਾਲ ਭਰਪੂਰ ਸਿਰਸਾ......ਸ.......ਰਸਾ----ਸ....ਰਸਾ।

# ਥਕਾਵਟ

ਅਸੀਂ ਸਾਰੇ ਥੱਕਦੇ ਹਾਂ, ਪਰ ਸਾਡੇ ਵਿਚੋਂ ਕਈ ਐਸੇ ਵੀ ਹਨ, ਜੋ ਹਰ ਵੇਲੇ ਹੀ ਥੱਕੇ ਰਹਿੰਦੇ ਹਨ। ਥੋੜ੍ਹਾ ਜਿਹਾ ਕੰਮ ਕਰਕੇ ਵੀ ਕਹਿੰਦੇ ਰਹਿੰਦੇ ਹਨ - ਅੱਜ ਮੈਂ ਬੜਾ ਥੱਕ ਗਿਆ ਹਾਂ। ਕੁਝ ਪਿਆਰੇ ਸੱਜਣ ਐਸੇ ਵੀ ਹਨ, ਜੋ ਕਦੇ-ਕਦਾਈਂ ਹੀ ਕਹਿੰਦੇ ਹਨ ਕਿ ਮੈਂ ਅੱਜ ਥੱਕ ਗਿਆ ਹਾਂ।

ਅੰਮ੍ਰਿਤਸਰ ਵਿਖੇ ਰਹਿੰਦੇ ਇਕ ਸਿੱਖ ਵਿਦਵਾਨ ਸਾਹਿਬ ਨੇ ਬੜੀ ਹੀ ਪਿਆਰੀ ਗੱਲ ਸੁਣਾਈ। ਕਹਿੰਦੇ ਮੈਂ ਅੱਜ ਤੱਕ ਕਦੇ ਵੀ ਥਕਾਵਟ ਮਹਿਸੂਸ ਨਹੀਂ ਕੀਤੀ, ਕਿਉਂਕਿ ਅੱਜ ਤੱਕ ਕਦੇ ਵੀ ਇਹ ਨਹੀਂ ਕਿਹਾ ਕਿ ਮੈਂ ਥੱਕ ਗਿਆ ਹਾਂ। ਜੋ ਕਹਿੰਦਾ ਹੈ ਉਹ ਵਧੇਰੇ ਥੱਕਦਾ ਹੈ। ਆਪ ਜੀ ਨੂੰ ਜੇ ਕੋਈ ਕਹੇ ਕਿ ਤੁਸੀਂ ਰਿਟਾਇਰ (Retire) ਹੋ ਗਏ ਹੋ, ਤਾਂ ਕਹਿੰਦੇ "ਮੈਂ ਤਾਂ ਅੱਜ ਤੱਕ ਥੱਕਿਆ ਹੀ ਨਹੀਂ, ਤਾਂ ਫਿਰ ਰਿਟਾਇਰ ਕਿਵੇਂ ਹੋ ਗਿਆ ।" ਗੁਰਸਿੱਖਾਂ ਦੀ ਚੜ੍ਹਦੀ ਕਲਾ ਐਸੀ ਹੁੰਦੀ ਹੈ .........ਕਾਸ਼ ਅਸੀਂ ਵੀ ਸਦਾ ਹਸੂੰ-ਹਸੂੰ ਅਤੇ ਚੜ੍ਹਦੀਆਂ ਕਲਾ ਦੇ ਸੁਭਾਅ ਵਾਲੇ ਬਣ ਜਾਈਏ, ਤਾਂ ਗੁਰਸਿੱਖੀ ਦੀ ਖ਼ੁਸ਼ਬੋ ਚਾਰੇ ਪਾਸੇ ਪਸਰ ਜਾਏਗੀ .. ਇਕ ਗੱਲ ਹੋਰ, ਕਿਸੇ ਨੇ ਠੀਕ ਹੀ ਕਿਹਾ ਹੈ ਕਿ :

It is not the work that tires, but it is the tension of work that tires. ਭਾਵ ਕੰਮ ਕਰਨ ਨਾਲ ਏਨੀ ਥਕਾਵਟ ਨਹੀਂ ਹੁੰਦੀ, ਜਿੰਨੀ ਕੰਮ ਦੀ ਚਿੰਤਾ ਕਰਨ ਨਾਲ ਹੁੰਦੀ ਹੈ।

ਪਰ ਪਿਆਰਿਓ, ਸਾਨੂੰ ਤਾਂ ਹੁਕਮ ਹੈ- "ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ।।" ਭਾਵ ਐ ਮਨ ਤੂੰ ਕਿਉਂ ਚਿੰਤਾ ਕਰਦਾ ਹੈਂ, ਜਿਸ ਕੰਮ ਵਿਚ ਵਾਹਿਗੁਰੂ ਆਪ ਹੈ, ਉਸ ਲਈ ਚਿੰਤਾ ਕਾਹਦੀ ?

ਚਿੰਤਾ ਛੱਡ, ਚਿੰਤਨ ਕਰੀਏ।

★ ★ ★ ★ ★

# ਪੁਸਤਕਾਲਿਆਂ ਦੀ ਲੋੜ

ਗੱਲ 1985 ਦੀ ਹੈ। ਸਾਡੇ ਲਾਗੇ ਇਕ ਗੁਰਦੁਆਰਾ ਸਾਹਿਬ ਵਿਖੇ ਗਿਆਨੀ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਲੜੀਵਾਰ ਪਾਠ ਤੇ ਵਿਆਖਿਆ ਕਰਦੇ ਸਨ। ਵਿਆਖਿਆ ਬੜੀ ਹੀ ਦਿਲ ਟੁੰਬਵੀਂ ਹੁੰਦੀ ਤੇ ਉੱਚ ਆਤਮਕ ਮੰਡਲਾਂ ਵਿਚ ਲੈ ਜਾਂਦੀ। ਮਨ ਵਿਚ ਵਿਚਾਰ ਆਇਆ ਕਿ ਜੋ ਕੁਝ ਗਿਆਨੀ ਜੀ ਵਿਆਖਿਆ ਕਰਦੇ ਹਨ ਜੇ ਪ੍ਰੋ: ਸਾਹਿਬ ਸਿੰਘ ਰਚਿਤ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਵਿਚੋਂ ਪਹਿਲਾਂ ਹੀ ਪੜ੍ਹ ਲਿਆ ਜਾਵੇ ਤਾਂ ਅਗਲੇ ਦਿਨ ਵਿਆਖਿਆ ਸੁਣਨ ਦਾ ਅਨੰਦ ਹੋਰ ਵੀ ਵਧੇਰੇ ਆਵੇਗਾ, ਕਿਉਂਕਿ ਪਾਠ ਕੰਠ ਹੋਵੇਗਾ ਤੇ ਮੁੱਢਲੇ ਅਰਥਾਂ ਬਾਰੇ ਵੀ ਜਾਣਕਾਰੀ ਹੋਵੇਗੀ।

ਪਤਾ ਕੀਤਾ ਕਿ ਅੱਜ ਕਲ ਦਰਪਣ ਦੀ ਨੌਵੀਂ ਪੋਥੀ ਵਿਚੋਂ ਕਥਾ ਚਲ ਰਹੀ ਹੈ। ਬਜ਼ਾਰ ਗਏ ਤਾਂ ਦੁਕਾਨਦਾਰ ਨੇ 50 ਰੁਪਏ ਦੀ ਮੰਗ ਕੀਤੀ। ਇਕ ਕਾਲਜ ਪੜ੍ਹਦਾ ਵਿਦਿਆਰਥੀ ਆਪਣੇ ਜੇਬ ਖਰਚ 'ਚੋਂ ਕਿੰਨਾ ਕੁ ਬਚਾਅ ਸਕਦਾ ਹੈ? ਖਾਲੀ ਜੇਬ ਸੀ, ਸੋ ਖਾਲੀ ਹੱਥ ਘਰੇ ਪਰਤ ਆਇਆ। ਦੋ ਦਿਨ ਮਨ ਖਰਾਬ ਰਿਹਾ ਤੇ ਫਿਰ ਇਕ ਸੱਜਣ ਨੇ ਕਿਹਾ, "ਕਿਸੇ ਲਾਇਬ੍ਰੇਰੀ ਤੋਂ ਲੈ ਕੇ ਪੜ੍ਹ ਲਵੋ।"

"ਕਿਥੇ ਹੈ ਜੀ ਲਾਇਬ੍ਰੇਰੀ ?"

"ਗੁਰਦੁਆਰਾ ਸਾਹਿਬ ਵਿਚ ਹੀ ਹੈ।"

"ਕਿਨ੍ਹਾਂ ਨੂੰ ਮਿਲਣਾ ਹੋਵੇਗਾ ?"

"ਮੈਨੇਜਰ ਸਾਹਿਬ ਨੂੰ ਮਿਲ ਲਵੋ।"

ਮਨ ਖੇੜੇ 'ਚ ਆ ਗਿਆ। ਪੋਥੀ ਮਿਲਣ ਤੇ ਫਿਰ ਬੈਠ ਵਿਚਾਰ ਕਰਨ ਦਾ ਉਮਾਹ ਲੈ ਕੇ ਜਦ ਮੈਨੇਜਰ ਸਾਹਿਬ ਕੋਲ ਪੁੱਜਾ ਤਾਂ... ....

"ਜੀ ! 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਦੀ ਨੌਵੀਂ ਪੋਥੀ ਚਾਹੀਦੀ ਹੈ।"

"ਕਾਕਾ ਕੀ ਕਰਨਾ ਕਿਤਾਬਾਂ ਪੜ੍ਹ ਕੇ, ਸਕੂਲ ਦੀ ਪੜ੍ਹਾਈ ਕਰੋ। ਇਹ ਤੇ ਵਿਦਵਾਨਾਂ ਤੇ ਪ੍ਰਚਾਰਕਾਂ ਦਾ ਕੰਮ ਹੈ।"

"ਨਹੀਂ ਜੀ ਮੈਨੂੰ ਸ਼ੌਕ ਹੈ। ਤੁਸੀਂ ਲਾਇਬ੍ਰੇਰੀ 'ਚੋਂ ਇਸ਼ੂ (ਜਾਰੀ) ਕਰ ਦੇਵੋ।"

"ਬੇਟਾ ਲਾਇਬ੍ਰੇਰੀ ਤਾਂ ਤਿੰਨ ਸਾਲ ਹੋ ਗਏ ਬੰਦ ਪਈ ਹੈ। ਇਕ ਵੇਰਾਂ ਸ਼ੁਰੂ ਕੀਤੀ,

ਹੁਣ ਤਾਂ ਪਤਾ ਨਹੀਂ ਕਿੱਥੇ ਕਿਤਾਬਾਂ ਪਈਆਂ ਹਨ।"

ਮੈਨੇਜਰ ਸਾਹਿਬ ਨੇ ਨੌਜਵਾਨ ਨੂੰ ਮਗਰੋਂ ਲਾਹ ਦਿੱਤਾ। ਬਥੇਰੇ ਵਾਸਤੇ ਪਾਏ। ਤਰਲੋ-ਮੱਛੀ ਹੋਏ, ਲੁਧਿਆਣੇ ਦੇ ਕਿਸੇ ਗੁਰਦੁਆਰੇ, ਲਾਇਬ੍ਰੇਰੀ ਜਾਂ ਸੱਜਣ ਪਾਸੋਂ ਪੋਥੀ ਪੜ੍ਹਨ ਨੂੰ ਨਾ ਮਿਲੀ।

ਹੈਰਾਨੀ ਦੀ ਗੱਲ ਹੈ ! ਅਸੀਂ ਸੰਗਮਰਮਰ ਦੇ ਗੁਰਦੁਆਰੇ ਤਾਂ ਉਸਾਰ ਰਹੇ ਹਾਂ, ਸੋਨਾ ਵੀ ਲਗਾ ਰਹੇ ਹਾਂ। ਸਰੋਵਰ ਦੀ ਉਸਾਰੀ ਅਤੇ ਡੈਕੋਰੇਸ਼ਨ ਵੀ ਜ਼ੋਰਾਂ ਤੇ ਹੈ, ਪਰ ਜੇ ਕੋਈ ਵਿਦਿਆਰਥੀ ਕਹੇ - ਮੈਂ ਗੁਰਬਾਣੀ ਦੀ ਪੁਸਤਕ ਪੜ੍ਹਨੀ ਹੈ ਤਾਂ ਜ਼ੁੰਮੇਵਾਰ ਸੱਜਣਾਂ ਪਾਸ 'ਨਾਂਹ' ਹੈ।

**ਨਿੱਕੀ ਜਿਹੀ ਨਹੀਂ, ਬੜੀ ਵੱਡੀ 'ਨਾਂਹ'........।** ਸਾਰੇ ਬਜ਼ੁਰਗਾਂ, ਦਰਦੀਆਂ ਤੇ ਵਿਦਵਾਨਾਂ, ਗੁਰਦੁਆਰਿਆਂ, ਲਾਇਬ੍ਰੇਰੀਆਂ ਤੇ ਕਦਰਦਾਨਾਂ ਪਾਸ ਭਟਕ ਆਇਆ, ਪਰ 'ਨਾਂਹ' ਹੀ ਮਿਲੀ। ਕਿਸੇ ਪਾਸ ਸੀ ਤਾਂ ਉਸ ਆਪ ਪੜ੍ਹਨੀ ਸੀ ਜਾਂ ਕੋਈ ਦੇਣਾ ਨਹੀਂ ਸੀ ਚਾਹੁੰਦਾ।

ਗੱਲ ਜੇ ਮੇਰੇ ਤਾਈਂ ਸੀਮਿਤ ਹੁੰਦੀ ਤਾਂ ਵੀ ਚੁੱਪ ਹੀ ਰਹਿਣਾ ਸੀ, ਪਰ ਕੁਝ ਚਿਰ ਪਹਿਲਾਂ ਰੋਪੜ ਦੇ ਇਕ ਪਿੰਡ ਦੇ ਇਕ ਵਿਦਿਆਰਥੀ ਨੇ ਵੀ ਇਹ ਦਾਸਤਾਂ ਬਿਆਨ ਕੀਤੀ ਸੀ। ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਦੀ ਇਕ ਇਕੱਤਰਤਾ ਵਿਖੇ ਫਤਹਿਗੜ੍ਹ ਪੰਜਤੂਰ, ਗੁਰਦਾਸਪੁਰ, ਸੰਗਰੂਰ, ਬਠਿੰਡਾ ਆਦਿ ਥਾਵਾਂ ਤੋਂ ਆਏ ਜਗਿਆਸੂ ਵਿਦਿਆਰਥੀਆਂ ਨੇ ਇਕਸੁਰ ਹੋਕੇ ਇਸ ਮੁਸ਼ਕਿਲ ਨੂੰ ਮਹਿਸੂਸ ਕੀਤਾ।

ਇਕ ਵਿਦਿਆਰਥੀ ਦਾ ਕਹਿਣਾ ਸੀ-"ਮੈਂ ਆਪਣੀ ਪੜ੍ਹਨ-ਰੁਚੀ ਵੱਸ ਆਪਣੇ ਦੋਸਤਾਂ ਪਾਸੋਂ ਕਿਤਾਬਾਂ ਦੀ ਮੰਗ ਕੀਤੀ ਤਾਂ ਸਭ ਪਾਸੋਂ ਢਿੱਲਾ ਜਿਹਾ ਹੀ ਜਵਾਬ ਮਿਲਿਆ। ਹਾਂ ਇਕ ਮਿੱਤਰ ਨੇ ਢਾਹੂ-ਸੋਚਾਂ ਵਾਲੀ ਇਕ ਕਿਤਾਬ ਜ਼ਰੂਰ ਲਿਆ ਫੜਾਈ।

ਇਕ ਹੋਰ ਵੀਰ ਨੇ ਵੀ ਆਪਣਾ ਅਨੁਭਵ ਦੱਸਿਆ ਕਿ ਗੁਰਮਤਿ ਦੀਆਂ ਕਿਤਾਬਾਂ ਤਾਈਂ ਸਾਡੀ ਸਹੀ ਪਹੁੰਚ ਦੀ ਅਣਹੋਂਦ ਕਰਕੇ ਸਾਡੇ ਵੀਰ ਭੈੜਾ ਸਾਹਿਤ ਪੜ੍ਹਨ ਵਲ ਲੱਗ ਜਾਂਦੇ ਹਨ ਤੇ ਫਿਰ ਜੋ ਜਿਸ ਤਰ੍ਹਾਂ ਦੀ ਸੰਗਤ ਕਰਦਾ ਹੈ, ਓਦਾਂ ਦਾ ਹੀ ਹੋ ਜਾਂਦਾ ਹੈ। ਪੰਜਾਬ ਖੇਤੀ ਵਰਸਿਟੀ 'ਚ ਪੜ੍ਹਦੇ ਇਕ ਵਿਦਿਆਰਥੀ ਨੇ ਕਿਹਾ:

"ਮੇਰਾ ਪੰਜਾਬੀ ਵਿਚ ਹੱਥ ਤੰਗ ਹੈ। ਮੈਂ ਅੰਗਰੇਜ਼ੀ ਵਿਚ ਸਿੱਖੀ ਬਾਰੇ ਮੁੱਢਲੀਆਂ ਪੁਸਤਕਾਂ ਚਾਹੁੰਦਾ ਹਾਂ। ਕਈਆਂ ਨੂੰ ਕਹਿ ਚੁੱਕਾ ਹਾਂ, ਪਰ ਕਿਤੋਂ ਵੀ ਮੈਨੂੰ ਕਿਤਾਬ ਨਹੀਂ ਮਿਲੀ।"

ਉਸ ਅਗੇ ਕਿਹਾ:

"ਹਾਂ, ਇਕ ਬਜ਼ੁਰਗ ਨੇ ਇਹ ਦੋ ਕਿਤਾਬਾਂ ਦਿੱਤੀਆਂ ਸਨ, ਇਹਨਾਂ ਤੋਂ ਹੀ ਕੁਝ ਸ਼ੌਕ ਪੈਦਾ ਹੋਇਆ, ਪਰ ਲਾਇਬ੍ਰੇਰੀ ਦੀ ਘਾਟ ਕਰਕੇ ਇਹ ਸ਼ੌਕ ਅਗੇ ਨਾ ਵੱਧ ਸਕਿਆ। ਤੇ ਫਿਰ ਅੱਖਾਂ ਵਿਚ ਆਸਾਂ ਦੀ ਰੀਝ ਲਾ ਉਸ ਆਖਿਆ, "ਵੀਰ ਜੀ, ਕੀ ਤੁਸੀਂ ਸਿੱਖਇਜ਼ਮ ਬਾਰੇ ਮੁੱਢਲੀਆਂ ਕਿਤਾਬਾਂ ਲਿਆ ਦਵੋਗੇ।"

ਉਸ ਦੀਆਂ ਆਸਾਂ ਦੇ ਤੇਜ਼ ਬਲਦੇ ਦੀ ਵੱਟ ਮੂਹਰੇ ਮੇਰੀਆਂ ਅੱਖਾਂ ਖੁਲ੍ਹੀਆਂ ਨਾ ਰਹਿ ਸਕੀਆਂ ਤੇ ਧਿੰਗੋਜ਼ੋਰੀ 'ਹਾਂ' ਕਹਿ ਦਿੱਤੀ। ਮਗਰੋਂ ਮੈਂ ਹਾਲੀਂ ਵੀ ਸੋਚ ਰਿਹਾ ਹਾਂ ਉਸਨੂੰ ਕਿਥੋਂ ਕਿਤਾਬਾਂ ਲਿਆ ਕੇ ਦੇਵਾਂ ?

ਇਸ ਸਵਾਲ ਦਾ 'ਚਿੰਨ੍ਹ' ਜ਼ਿਹਨ ਤੇ ਨਿੱਤ ਸਵਾਇਆ ਰੂਪ ਉਕਰਦਾ ਜਾ ਰਿਹਾ ਹੈ।

★ ★ ★ ★ ★

## ਕੀਰਤਨੀਆਂ ਲਈ ਮਤਾ

ਪੰਥ ਵਿਚ ਸ਼ਬਦ ਦਾ ਕੀਰਤਨ ਅਤੇ ਪਾਠ ਵੱਡੀ ਪੱਧਰ 'ਤੇ ਕੀਤਾ ਜਾ ਰਿਹਾ ਹੈ, ਪਰ ਇਸ ਦਾ ਪ੍ਰਭਾਵ ਪੂਰਨ ਰੂਪ ਵਿਚ ਨਹੀਂ ਪੈ ਰਿਹਾ। ਇਸ ਦਾ ਮੂਲ ਕਾਰਣ ਗੁਰਬਾਣੀ ਗਾਇਣ ਅਤੇ ਸੁਣਨ ਵਾਲਿਆਂ ਵਿਚ ਗੁਰਬਾਣੀ ਦੇ ਅਰਥ ਬੋਧ ਅਤੇ ਧਿਆਨ ਜੋੜਨ ਦੀ ਘਾਟ ਹੈ। ਸਾਨੂੰ ਪਤਾ ਹੀ ਨਹੀਂ ਹੁੰਦਾ ਕਿ ਅਸੀਂ ਕੀ ਪੜ੍ਹ ਰਹੇ ਹਾਂ ਅਤੇ ਕੀ ਗਾ ਰਹੇ ਹਾਂ ?

ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਦੇ ਸਾਲਾਨਾ ਸਮਾਗਮ ਸਮੇਂ ਜੁੜੇ, ਦੇਸ਼ ਭਰ ਤੋਂ ਪੁੱਜੇ ਪ੍ਰਤੀਨਿੱਧਾਂ ਦਾ ਇਕੱਠ ਇਕਮਤ ਹੋ ਕੇ ਸਾਰੇ ਕੀਰਤਨੀਆਂ ਨੂੰ ਅਪੀਲ ਕਰਦਾ ਹੈ ਕਿ ਸ਼ਬਦ ਵਿਚ ਸੁਰਤਿ ਜੋੜਨ ਲਈ ਸ਼ਬਦ-ਸੁਰਤਿ ਦੇ ਪ੍ਰਮਾਣਾਂ ਦੇ ਆਧਾਰ ਤੇ ਕੀਰਤਨ ਕੀਤਾ ਜਾਵੇ। ਵਿਆਖਿਆ ਅਤੇ ਲੈਕਚਰਾਂ ਵਿਚ ਵੀ ਸ਼ਬਦ ਸੁਰਤਿ ਬਾਰੇ ਗੱਲ ਕੀਤੀ ਜਾਵੇ।

ਸਾਡਾ ਦ੍ਰਿੜ੍ਹ ਨਿਸ਼ਚਾ ਹੈ ਕਿ ਜੇਕਰ ਪੰਥ ਸ਼ਬਦ ਵਿਚ ਸੁਰਤਿ ਜੋੜ ਲਏਗਾ ਤਾਂ ਇਕ ਨੈਤਿਕ ਇਨਕਲਾਬ ਹੀ ਆ ਜਾਏਗਾ।

★ ★ ★ ★ ★

# ਮਨਹਿ ਅਸਥੰਮਨ

'ਗੁਰਬਾਣੀ ਖੋਜ ਵਿਚਾਰ ਤੇ ਸੰਚਾਰ ਕੇਂਦਰ' ਦੀ ਉਸਾਰੀ ਸ਼ੁਰੂ ਹੋਈ। ਆਗੂ ਵੀਰਾਂ ਦੇ ਨਾਲ ਨੇੜਤਾ ਹੋਣ ਕਾਰਣ ਪਤਾ ਲੱਗਾ ਕਿ ਮਾਇਆ ਤਾਂ ਹੈ ਹੀ ਨਹੀਂ, "ਉਸਾਰੀ ਕਿਵੇਂ ਕਰੀਏ?" ਪਹਿਲਾਂ ਵੀ ਪਲਾਟ ਕਰਜ਼ੇ ਤੇ ਲਈ ਗਈ ਮਾਇਆ ਨਾਲ ਹੀ ਖਰੀਦਿਆ ਗਿਆ ਸੀ।

ਖਿਨ-ਖਿਨ, ਪਲ-ਪਲ ਜਦ ਵੀ ਕਦੇ ਬਿਲਡਿੰਗ ਦਾ ਵਿਚਾਰ ਆਉਂਦਾ ਤੇ ਸੋਚਦਾ - ਕਿਵੇਂ ਬਣੇਗਾ ਇਹ ਕੇਂਦਰ ? ਕਿਵੇਂ ਹੋਵੇਗੀ ਖੋਜ? ਕਿਵੇਂ ਹੋਵੇਗੀ ਵਿਚਾਰ ? ਤੇ ਫਿਰ ਕਿਵੇਂ ਹੋਵੇਗਾ ਸੰਚਾਰ, ਸ੍ਰੀ ਗੁਰੂ ਸਾਹਿਬ ਜੀ ਦੀ ਵਿਚਾਰਧਾਰਾ ਦਾ ?

ਪਰ ਆਗੂ ਵੀਰਾਂ ਦੇ ਚਿਹਰੇ ਤੇ ਵਿਗਾਸ ਹੀ ਦ੍ਰਿਸ਼ਟਮਾਨ ਹੁੰਦਾ। ਕਦੇ ਘਬਰਾਹਟ ਨਹੀਂ ਦਿਸੀ। ਅੱਜ ਜਦ ਉਸਾਰੀ ਸ਼ੁਰੂ ਹੋ ਚੁੱਕੀ ਹੈ ਤਾਂ ਬਣ ਰਹੇ ਬਲਾਕ ਵਿਚ ਅੱਠ ਪਿਲਰ ਖੜ੍ਹੇ ਕੀਤੇ ਜਾ ਰਹੇ ਸਨ। ਵੀਰਾਂ ਵਿਚਾਲੇ ਗੱਲਬਾਤ-

"ਪਿੱਲਰ (ਥੰਮ੍ਹ) ਬੜੇ ਮਜ਼ਬੂਤ ਬਣਾਣੇ ਪੈਣਗੇ।"

"ਹਾਂ ਜੀ, ਚਾਰ ਮੰਜ਼ਲਾਂ ਦਾ ਭਾਰ ਸਹਿਣਾ ਹੈ।"

"ਜੇ ਪਿੱਲਰ ਮਜ਼ਬੂਤ ਨਾ ਹੋਏ ਤਾਂ ਬਿਲਡਿੰਗ ਕਿਵੇਂ ਖੜੀ ਰਹਿ ਸਕਦੀ ਹੈ।"

ਗੱਲਬਾਤ ਅੱਗੇ ਤੁਰਦੀ ਰਹੀ, ਪਰ ਮਨ ਵਿਚ ਅਚਾਨਕ ਇਹ ਫੁਰਮਾਨ ਗੂੰਜਣ ਲੱਗ ਪਿਆ:

ਜਿਉ ਮੰਦਰ ਕਉ ਥਾਮੈ ਥੰਮਨੁ।।
ਤਿਉ ਗੁਰ ਕਾ ਸ਼ਬਦ ਮਨਹਿ ਅਸਥੰਮਨ।।

ਵਾਹ ਜੀ, ਵਾਹ ਜੀ, ਗੁਰੂ ਸਾਹਿਬ ਤਾਂ ਲੱਗਦੇ ਇਕ ਚੰਗੇ Architect ਵੀ ਸਨ, ਜਿਵੇਂ ਬਿਲਡਿੰਗ ਪਿੱਲਰਾਂ ਤੇ ਖੜ੍ਹੀ ਹੁੰਦੀ ਹੈ, ਉਵੇਂ ਹੀ ਢਹਿੰਦੇ ਹੋਏ ਮਨ ਨੂੰ ਗੁਰੂ ਦਾ ਸ਼ਬਦ ਖੜ੍ਹਾ ਕਰ ਦਿੰਦਾ ਹੈ। ਜਦ ਵੀ ਘਟਨਾਵਾਂ ਦੀ ਹਨੇਰੀ ਮਨ-ਮੰਦਰ, ਮਨ ਮਹਿਲ, ਮਨ-ਮਕਾਨ, ਮਨ-ਬਿਲਡਿੰਗ ਨੂੰ ਡੇਗਣ ਦਾ ਯਤਨ ਕਰੇ, ਗੁਰੂ ਦੇ ਸ਼ਬਦ ਦਾ ਪਿੱਲਰ ਹੇਠਾਂ ਲਾ ਦੇਵੋ ਤੇ ਇਹ ਥੰਮ੍ਹ ਜਾਵੇਗਾ।

ਪਰ ਜੇ ਹਮੇਸ਼ਾਂ ਹੀ ਸ਼ਬਦ ਦਾ ਪਿੱਲਰ ਲਾਈ ਰਖੋਗੇ, ਫਿਰ ਮਨ

ਡਿਗੇਗਾ ਹੀ ਕਿਵੇਂ ?

ਹਾਂ ਜੀ, ਤਾਂ ਹੀ ਤਾਂ ਬਿਨਾ ਕਿਸੇ ਵਸੀਲੇ ਦੇ, ਬਿਨਾਂ ਕਿਸੇ ਰਾਜਸੀ ਤਾਣ ਦੇ, ਬਿਨਾਂ ਕਿਸੇ ਸ਼ਰਮਾਏਦਾਰ ਦੇ ਇਥੇ ਉਸਾਰੀ ਜਾਰੀ ਰਹੇਗੀ, ਭਾਵੇਂ ਹੌਲੀ-ਹੌਲੀ ਹੀ ਸਹੀ।

★★★★★

# ਤੁਹਾਨੂੰ ਕਦੇ ਗੁਰਦੁਆਰੇ ਨਹੀਂ ਵੇਖਿਆ

ਪਿਛਲੇ ਦਿਨੀਂ ਹੈਦਰਾਬਾਦ-ਸਿਕੰਦਰਾਬਾਦ ਵਿਖੇ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਵਲੋਂ ਕੈਂਪ ਆਯੋਜਤ ਕੀਤੇ ਗਏ। ਇਕ ਸੱਜਣ ਜੋ ਕਿ ਭਾਰਤ ਸਰਕਾਰ ਦੇ ਇਕ ਉਚ ਅਹੁਦੇ ਤੋਂ ਰਿਟਾਇਰ ਹੋਏ ਸਨ, ਨੇ ਆਪਣੀ ਹੱਡਬੀਤੀ ਸੁਣਾਈ।

"ਮੈਂ ਮਨਗੁਰ-ਵਿਜੇਵਾੜਾ ਦੇ ਕੋਲ ਇਕ ਥਾਂ ਤੇ ਜਦੋਂ ਤਬਦੀਲ ਹੋ ਕੇ ਗਿਆ ਤਾਂ ਇਕ ਹੋਰ ਸਰਦਾਰ ਸਾਹਿਬ ਆਪਣੇ ਕਿਸੇ ਕੰਮ ਕਰਕੇ ਮੇਰੇ ਕੋਲ ਆਏ। ਉਨ੍ਹਾਂ ਦੇ ਕੰਮ ਵਿਚ ਬਹੁਤ ਅੜਚਨਾਂ ਸਨ, ਪਰ ਮੈਂ ਨਿੱਜੀ ਦਿਲਚਸਪੀ ਲੈ ਕੇ ਕੰਮ ਕਰਵਾ ਦਿੱਤਾ। ਗੱਲਬਾਤ ਕਰਦਿਆਂ ਜਦ ਮੈਂ ਉਨ੍ਹਾਂ ਨੂੰ ਪੁੱਛਿਆ ਕਿ ਤੁਸੀਂ ਕਿਥੇ ਰਹਿੰਦੇ ਹੋ, ਤਾਂ ਉਨ੍ਹਾਂ ਕਿਹਾ ਕਿ ਹੈਦਰਾਬਾਦ ਵਿਖੇ। ਮੈਂ ਦੱਸਿਆ ਕਿ ਮੈਂ ਵੀ ਹੈਦਰਾਬਾਦ ਹੀ ਰਹਿੰਦਾ ਹਾਂ ਅਤੇ ਤੁਹਾਡੇ ਇਲਾਕੇ ਦੇ ਕੋਲ ਹੀ ਰਹਿੰਦਾ ਹਾਂ। ਮੈਂ ਸਹਿਜ-ਸੁਭਾਅ ਹੀ ਉਨ੍ਹਾਂ ਨੂੰ ਪੁੱਛਿਆ ਕਿ ਤੁਹਾਨੂੰ ਕਦੇ ਗੁਰਦੁਆਰੇ ਨਹੀਂ ਵੇਖਿਆ ?

ਉਹ ਸਰਦਾਰ ਸਾਹਿਬ ਬੜੇ ਸ਼ਰਮਸਾਰ ਹੋਏ। ਲਗਭਗ ਇਕ ਸਾਲ ਪਿਛੋਂ ਜਦ ਮੈਂ ਤਬਦੀਲ ਹੋ ਕੇ ਵਾਪਸ ਹੈਦਰਾਬਾਦ ਵਿਖੇ ਆਇਆ, ਤਾਂ ਉਹ ਮੈਨੂੰ ਆਪਣੇ ਪਰਿਵਾਰ ਸਹਿਤ ਗੁਰਦੁਆਰਾ ਸਾਹਿਬ ਵਿਚ ਮਿਲੇ। ਉਨ੍ਹਾਂ ਦੀ ਸਿੰਘਣੀ ਨੇ ਮੈਨੂੰ ਕਿਹਾ ਕਿ ਉਨ੍ਹਾਂ ਦੇ ਸਰਦਾਰ ਸਾਹਿਬ ਹੁਣ ਰੋਜ਼ ਪਾਠ ਵੀ ਕਰਦੇ ਹਨ ਅਤੇ ਗੁਰਦੁਆਰਾ ਸਾਹਿਬ ਵਿਖੇ ਹਾਜ਼ਰੀ ਵੀ ਭਰਦੇ ਹਨ। ਇਹ ਗੱਲ ਸੁਣਨ ਉਪਰੰਤ ਮੈਂ ਸੋਚ ਰਿਹਾ ਸੀ ਕਿ ਗੁਰਦੁਆਰੇ ਸਾਡੇ ਸਿੱਖਾਂ ਦੇ ਕੇਂਦਰ ਅਤੇ ਗੁਰਮਤਿ ਦੇ ਸਕੂਲ ਤਾਂ ਹਨ ਹੀ, ਨਾਲ ਦੀ ਨਾਲ ਸਾਡੇ ਸਮਾਜਿਕ ਦਾਇਰੇ ਅਤੇ ਦੁੱਖ-ਸੁੱਖ ਦੇ ਭਾਈਵਾਲ ਵੀ ਹਨ। ਗੁਰਦੁਆਰੇ ਜਾਂਦੀ ਸੰਗਤ ਦਾ ਸੰਕਲਪ ਕੇਵਲ ਪਾਠ, ਕੀਰਤਨ ਸੁਣਨ ਤੱਕ ਹੀ ਨਹੀਂ, ਬਲਕਿ ਸਮਾਜਿਕ ਮਿਲਵਰਤਨ ਅਤੇ ਆਪਸੀ ਪ੍ਰੇਮ-ਭਾਵ ਵੀ ਹੈ।

★★★★★

# ਕੀ ਕਹਾਂ.....? ਤੇ ਕਿਵੇਂ ਕਹਾਂ...?

ਪਿਛਲੇ ਸਾਲ ਵੀ ਅਗਸਤ ਦੇ ਮਹੀਨੇ ਵਿਚ ਇਕ ਸੱਦਾ ਪੱਤਰ ਆਇਆ ਸੀ, ਪਰ ਮੈਂ ਗਿਆ ਨਹੀਂ ਸੀ ਤੇ ਐਸ ਵਾਰੀ ਬਿਨਾਂ ਕਿਸੇ ਕਾਰਡ ਦੇ ਵੀ ਜਾ ਪੁੱਜਾ।

ਹਾਂ, ਤਿੰਨ ਅਗਸਤ 1987, ਪੰਜਾਬ ਯੂਨੀਵਰਸਿਟੀ ਐਕਸਟੈਨਸ਼ਨ ਲਾਇਬ੍ਰੇਰੀ ਲੁਧਿਆਣਾ, ਸ਼ਾਮ 5-00 ਵਜੇ-ਚੁਫੇਰੇ ਖੇੜਾ ਤੇ ਹੁਲਾਰਾ, ਵਿਦਵਾਨ, ਲਿਖਾਰੀ, ਬੁਧੀਜੀਵੀ ਤੇ ਵਿਦਿਆਰਥੀ ਸਭ ਦੀ ਇਕੋ ਹੀ ਉਡੀਕ ਤੇ ਹੁੰਗਾਰਾ-ਸਿੱਖ ਬੁੱਕ ਸੈਂਟਰ ਵਲੋਂ-''21 ਰੋਜ਼ਾ ਪੁਸਤਕ ਪ੍ਰਦਰਸ਼ਨੀ-ਕਮ-ਸੇਲ'' ਦਾ ਉਦਘਾਟਨ।

''ਸੁਝਾਅ ਅਤੇ ਵਿਚਾਰ ਰਜਿਸਟਰ'' ਤੇ ਉਕਰੇ ਸ਼ਬਦ-These are the gold mines which you are showing to me. (ਇਹ ਪੁਸਤਕਾਂ ਜੋ ਤੁਸੀਂ ਮੈਨੂੰ ਵਿਖਾ ਰਹੇ ਹੋ ਇਹ ਤਾਂ ਸੋਨੇ ਦੀਆਂ ਖਾਨਾਂ ਹਨ)।

ਅਤੇ ਹੋਰ ਵੀ ਅਨੇਕਾਂ ਟਿੱਪਣੀਆਂ ਸੈਂਟਰ ਦੀ ਦੇਣ ਸਬੰਧੀ ਮੂੰਹੋਂ ਬੋਲਦੀਆਂ ਹਨ।

ਗੁਰੂਸਰ ਸੁਧਾਰ ਵਿਚ ਪਹਿਲੀ ਪ੍ਰਦਰਸ਼ਨੀ ਲੱਗੀ ਸਾਂ, ਜਿਥੇ ਸਿਰਫ 40-50 ਰੁਪੈ ਦੀ ਵਟਕ ਹੋਈ ਸੀ ਤੇ 1 ਮੇਜ਼ ਤੇ ਬਸ 20 ਕੁ ਕਿਤਾਬਾਂ ਸਨ, ਪਰ ਅੱਜ ਇਥੇ ਲੱਗੀ ਪ੍ਰਦਰਸ਼ਨੀ ਵਿਚ 30 ਮੇਜ਼ਾਂ 'ਤੇ ਲਗਭਗ 20,000 ਤੋਂ ਵੀ ਵੱਧ ਟਾਈਟਲ ਸਨ। ਭਾਸ਼ਾ ਵਿਭਾਗ, ਨੈਸ਼ਨਲ ਬੁੱਕ ਟਰੱਸਟ, ਸਾਹਿਤ ਅਕੈਡਮੀ (ਦਿੱਲੀ), ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ, ਯੂਨੀਵਰਸਿਟੀਆਂ ਅਤੇ ਹੋਰ ਅਨੇਕਾਂ ਪ੍ਰਕਾਸ਼ਨਾਵਾਂ ਨਾਲ ਭਰਿਆ ਪ੍ਰਦਰਸ਼ਨੀ ਹਾਲ ਅੱਜ ਆਪਣੀ ਪਛਾਣ ਆਪ ਹੀ ਦੇ ਰਿਹਾ ਸੀ। ਭਾਈ ਵੀਰ ਸਿੰਘ, ਭਾਈ ਰਣਧੀਰ ਸਿੰਘ, ਪ੍ਰਿੰ: ਸਾਹਿਬ ਸਿੰਘ, ਪ੍ਰੋ: ਪਿਆਰਾ ਸਿੰਘ ਪਦਮ, ਪ੍ਰਿੰ: ਸੁਰਜੀਤ ਸਿੰਘ, ਪ੍ਰਿੰ: ਸਤਿਬੀਰ ਸਿੰਘ ਆਦਿ ਅਨੇਕਾਂ ਵਿਦਵਾਨਾਂ ਦੀਆਂ ਪੁਸਤਕਾਂ ਸੁਸ਼ੋਭਿਤ ਸਨ। ਪੰਜਾਬੀ, ਹਿੰਦੀ, ਅੰਗਰੇਜ਼ੀ ਤੇ ਉਰਦੂ ਸਭ ਭਾਸ਼ਾਵਾਂ ਵਿਚ ਪੁਸਤਕਾਂ ਮੌਜੂਦ ਸਨ।

ਜਦ ਵੀ ਪ੍ਰਦਰਸ਼ਨੀ ਵਿਖੇ ਜਾਣ ਦਾ ਮੌਕਾ ਮਿਲਿਆ ਤਾਂ ਹਰ ਵਾਰੀ ਨਵੀਆਂ ਗੱਲਾਂ ਹੀ ਪਤਾ ਲੱਗੀਆਂ। ਕੁਝ ਦਾਰ ਜੀ (ਸ: ਹਰਭਜਨ ਸਿੰਘ ਜੀ, ਜਨਰਲ ਮੈਨੇਜਰ ਸਿੱਖ ਬੁੱਕ ਸੈਂਟਰ) ਦਸਦੇ ਤੇ ਕੁਝ ਮੈਂ ਆਪ ਵੇਖਦਾ।

"ਔਹ ਵੀਰ ਐਡਵੋਕੇਟ ਹਨ, ਰੋਜ਼ ਲੰਚ ਵੇਲੇ ਲਗਭਗ 2 ਘੰਟੇ ਇਥੇ ਬੈਠ ਕੇ ਪੁਸਤਕਾਂ ਪੜ੍ਹਦੇ ਹਨ ਅਤੇ ਖਰੀਦਦੇ ਵੀ ਹਨ।"

"ਇਹ ਰਿਟਾਇਰਡ ਹੈਡਮਾਸਟਰ ਜੀ ਹਨ......" ਆਦਿ ਅਨੇਕਾਂ ਦੀ ਜਾਣਕਾਰੀ। ਕਦੀ-ਕਦੀ ਵੇਖਦਾ ਨੌਜਵਾਨ ਵਿਦਿਆਰਥੀ ਤੇ ਵਿਦਿਆਰਥਣਾਂ ਹੱਥ ਵਿਚ ਕਾਗਜ਼, ਪੈਨ ਲਈ ਕਿਤਾਬਾਂ ਦੇ ਨਾਂ ਨੋਟ ਕਰ ਰਹੇ ਹੁੰਦੇ, ਕੁਝ ਆਪਣੇ ਵਿੱਤ ਅਨੁਸਾਰ ਖਰੀਦ ਲੈਂਦੇ ਤੇ ਕੁਝ ਉਥੇ ਹੀ ਬੈਠ ਕੇ ਪੜ੍ਹ ਲੈਂਦੇ।

ਇਕ ਦਿਨ ਹਾਲੀ ਬਾਹਰਲੇ ਛੋਕੜ ਦੇ ਗੇਟ ਤੇ ਹੀ ਸਾਂ ਕਿ ਪ੍ਰਿੰ: ਨਾਹਰ ਸਿੰਘ ਜੀ ਹੱਥ ਵਿਚ ਦੋ ਵੱਡੀਆਂ-ਵੱਡੀਆਂ ਕਿਤਾਬਾਂ ਫੜੀ ਮਿਲ ਗਏ, ਆਖਣ ਲਗੇ........

"ਬੜੀ ਬਹਾਦੁਰੀ ਹੈ ਜੋ ਏਨੀਆਂ ਕਿਤਾਬਾਂ ਸਾਨੂੰ ਵਿਖਾਉਂਦੇ ਹੋ, ਨਹੀਂ ਤਾਂ ਅਸੀਂ ਕਿੱਥੇ ਵੇਖਣੀਆਂ ਤੇ ਖਰੀਦਣੀਆਂ ਸਨ। ਦੁਕਾਨਾਂ ਤੇ ਤਾਂ ਘੰਟਾ ਭਰ ਖਲੋ ਕੇ ਵੀ 10-20 ਕਿਤਾਬਾਂ ਹੀ ਵੇਖ ਸਕੀਦੀਆਂ ਹਨ, ਪਰ ਇਥੇ ਤਾਂ ਖੁਲ੍ਹਾ ਢੇਰ ਲੱਗਾ ਹੈ........"

ਉਹਨਾਂ ਤੋਂ ਵਿਦਾਅ ਲੈ ਕੇ ਮਸਾਂ ਦਸ ਕਦਮ ਹੀ ਅੱਗੇ ਗਿਆ ਕਿ ਇਕ ਪ੍ਰੋਫੈਸਰ ਸਾਹਿਬ ਮਿਲ ਗਏ। ਪ੍ਰਦਰਸ਼ਨੀ ਦੀ ਤਾਰੀਫ਼ ਉਨਾਂ ਦੇ ਮੂੰਹ 'ਚੋਂ ਡੁਲ੍ਹ-ਡੁਲ੍ਹ ਪੈ ਰਹੀ ਸੀ। ਕਹਿੰਦੇ-'ਜੋ ਕਿਤਾਬਾਂ ਅੱਜ ਪ੍ਰਕਾਸ਼ਕਾਂ ਪਾਸ ਵੀ ਨਹੀਂ ਹਨ, ਉਹ ਤੁਸੀਂ ਸਾਂਭੀਆਂ ਹੋਈਆਂ ਹਨ।"

ਏਨੇ ਨੂੰ ਸੈਂਟਰ ਦੇ ਜਨਰਲ ਮੈਨੇਜਰ ਸ੍ਰ: ਹਰਭਜਨ ਸਿੰਘ ਜੀ ਦੇ ਸਪੁੱਤਰ ਉਨ੍ਹਾਂ ਲਈ ਦੁਪਹਿਰ ਦਾ ਲੰਗਰ ਲੈ ਕੇ ਆ ਗਏ। ਅੰਦਰ ਬੜੀ ਭੀੜ ਸੀ ਤੇ ਦਾਰ ਜੀ ਇਕੱਲੇ ਹੀ ਸਭ ਨਾਲ ਗੱਲਬਾਤ ਕਰ ਰਹੇ ਸਨ। ਕੋਈ ਐਸੀ ਕਿਤਾਬ ਨਹੀਂ ਜੋ ਉਨ੍ਹਾਂ ਦੀ ਨਜ਼ਰ ਤੋਂ ਪਰ੍ਹੇ ਹੋਵੇ। ਬਸ ਨਾਮ ਲੈਣ ਦੀ ਲੋੜ ਹੈ ਤੇ ਕਿਤਾਬ ਹਾਜ਼ਰ। ਜੇ ਨਹੀਂ ਤਾਂ ਕਿਤਾਬਾਂ ਦੀ ਸਾਰੀ ਜਾਣਕਾਰੀ (Details) ਉਹ ਦੇ ਦੇਣਗੇ।

ਦੁਪਹਿਰ 2 ਵਜੇ ਤੋਂ ਸ਼ਾਮ 6 ਵਜੇ ਤਕ ਮੈਂ ਉਥੇ ਹੀ ਰਿਹਾ। ਦਾਰ ਜੀ ਨੇ ਹਾਲੀ ਤਕ ਦੁਪਹਿਰ ਦਾ ਲੰਗਰ ਨਹੀਂ ਸੀ ਛਕਿਆ। ਝੋਲੇ ਵਿਚੋਂ ਰੋਟੀ ਦਾ ਡੱਬਾ ਬਾਰ-ਬਾਰ ਬਾਹਰ ਝਾਤੀਆਂ ਮਾਰ ਕੇ ਥੱਕ ਗਿਆ ਸੀ, ਪਰ ਦਾਰ ਜੀ ਪੁਸਤਕ ਪ੍ਰੇਮੀਆਂ ਨੂੰ ਪੁਸਤਕਾਂ ਦਿਖਾ-ਦਿਖਾ ਕੇ ਹਾਲੀ ਵੀ ਥਕੇਵਾਂ ਮਹਿਸੂਸ ਨਹੀਂ ਸੀ ਕਰ ਰਹੇ। ਕਮਾਲ ਹੈ - ਏਨੀ ਕੁਰਬਾਨੀ ਆਪਣੇ ਮਿਸ਼ਨ ਪ੍ਰਤੀ ਤੇ ਫਿਰ ਇਸ ਉਮਰ ਵਿਚ (70-75 ਸਾਲ) ?

ਕਿੰਨੇ ਹੀ ਲੋਕ ਹਰ ਸਾਲ ਰਿਟਾਇਰ ਹੁੰਦੇ ਹਨ। ਕੋਈ ਮੁੜ ਮਾਇਆ ਦੌੜ ਵੱਲ ਮੁੜ ਜਾਂਦਾ ਤੇ ਕੋਈ ਪਰਿਵਾਰ ਵਿਚ ਹੀ ਰੁੱਝ ਜਾਂਦਾ ਹੈ ਤੇ ਕੋਈ ਸਮਾਂ ਟਪਾਉਣ ਖਾਤਰ ਦੋ ਚਾਰ ਦਰਾਂ ਤੇ ਬਹਿੰਦਾ ਖਲੋਂਦਾ ਹੀ ਹੈ, ਪਰ ਦਾਰ ਜੀ ਨੇ ਰੇਲਵੇ ਤੋਂ ਸੁਪਰਵਾਈਜ਼ਰ ਵਜੋਂ ਰਿਟਾਇਰ ਹੋਣ ਮਗਰੋਂ ਸੰਨ 1978 ਤੋਂ ਸਿੱਖ ਬੁੱਕ ਸੈਂਟਰ ਦੀ ਸੇਵਾ ਸੰਭਾਲੀ ਹੋਈ ਹੈ।

ਇਕ ਗੱਲ ਹੋਰ, ਵਸੀਲੇ ਹੋਣ ਤਾਂ ਬਹੁਤ ਬੰਦੇ ਮੱਲਾਂ ਮਾਰ ਹੀ ਲੈਂਦੇ ਹਨ, ਪਰ ਬਿਨਾਂ ਵਸੀਲਿਆਂ ਤੋਂ ਬਸ ਗੁਰੂ ਤੇ ਭਰੋਸਾ ਰਖ ਕੇ ਕੰਮ ਕਰੀ ਜਾਣਾ ਸੱਚਮੁਚ ਵਿਸਮਾਦ ਹੈ।

ਚੰਡੀਗੜ੍ਹ ਤੋਂ ਆਏ ਦੋ ਉਤਸ਼ਾਹੀ ਵਿਦਿਆਰਥੀਆਂ ਨੇ ਚਾਈਂ-ਚਾਈਂ ਪੰਜਾਬ ਯੂਨੀਵਰਸਿਟੀ ਵਿਖੇ ਵੀ ਅਜਿਹੀ ਪ੍ਰਦਰਸ਼ਨੀ ਲਗਾਉਣ ਲਈ ਬੇਨਤੀ ਕੀਤੀ। ਦਾਰ ਜੀ ਨੇ ਪ੍ਰਸੰਨ-ਚਿਤ ਹੋ ਸੁਝਾਅ ਸਵੀਕਾਰ ਕੀਤਾ। ਆਵਾਜਾਈ ਦੇ ਸਾਧਨਾਂ ਦੀ ਘਾਟ ਕਰਕੇ ਦਾਰ ਜੀ ਦੀਆਂ ਗੁਰਮਤਿ ਸਾਹਿਤ ਨੂੰ ਘਰ-ਘਰ ਪਹੁੰਚਾਉਣ ਦੀਆਂ ਅਨੇਕਾਂ ਸੱਧਰਾਂ ਤੇ ਸਕੀਮਾਂ ਹਾਲੀ ਪੂਰੀਆਂ ਹੁੰਦੀਆਂ ਨਹੀਂ ਦਿਸ ਰਹੀਆਂ, ਪਰ ਉਨ੍ਹਾਂ ਨੂੰ ਭਾਂ ਪੂਰਨ ਭਰੋਸਾ ਹੈ ਗੁਰੂ ਤੇ।

ਕਦੇ-ਕਦੇ, ਬੈਠਾ-ਬੈਠਾ, ਲੇਟਿਆ-ਲੇਟਿਆ, ਤੁਰਦਾ-ਤੁਰਦਾ, ਬੋਲਦਾ-ਬੋਲਦਾ ਇਹ ਹੀ ਸੋਚਦਾ ਹਾਂ, ਬਸ ਇਹ ਹੀ ਸੋਚਦਾ ਰਹਿੰਦਾ ਹਾਂ ਕਿ 'ਸਿੱਖ ਬੁੱਕ ਸੈਂਟਰ' ਦੀ ਸੋਚ ਸੋਚਣ ਵਾਲੇ, ਇਸ ਦੀ ਸੇਵਾ ਕਰਨ ਵਾਲੇ ਤੇ ਇਸਨੂੰ ਹੱਲਾਸ਼ੇਰੀ ਦੇਣ ਵਾਲੇ ਉਨ੍ਹਾਂ ਮਰਜੀਵੜਿਆਂ ਸਬੰਧੀ, ਕੀ ਕਹਾਂ ਤੇ ਕਿਵੇਂ ਕਹਾਂ ?

★ ★ ★ ★ ★

## ਧੰਨ ਮਾਂਵਾਂ

ਧੰਨ ਹਨ ਉਹ ਮਾਂਵਾਂ, ਜੋ ਆਪਣੇ ਛੋਟੇ-ਛੋਟੇ ਬੱਚਿਆਂ ਦੇ ਕੇਸਾਂ ਦੀ ਸੰਭਾਲ ਕਰਦੀਆਂ ਹਨ।

ਰੋਜ਼ ਸਵੇਰੇ-ਸ਼ਾਮ ਕੰਘਾ ਕਰਕੇ ਪਟਕੇ ਤੇ ਦਸਤਾਰਾਂ ਸਜਾਉਂਦੀਆਂ ਹਨ। ਬੱਚਿਆਂ ਨੂੰ ਕੇਸੀ ਇਸ਼ਨਾਨ ਕਰਵਾਉਂਦੀਆਂ ਹਨ।

ਅਜੋਕੇ ਪਦਾਰਥਵਾਦੀ ਤੇ ਮਾਇਆ ਦੀ ਦੌੜ ਤੇ ਚਮਕ-ਦਮਕ ਵਾਲੇ ਸਮੇਂ ਵਿਚ ਸਾਡਾ ਬੱਚਿਆਂ ਨਾਲ ਅਸਲ ਪਿਆਰ ਉਹਨਾਂ ਨੂੰ ਚੰਗੀ ਵਿੱਦਿਆ ਤੇ ਚੰਗੇ ਬਸਤਰ ਦੇਣ ਦੇ ਨਾਲ-ਨਾਲ ਆਪਣੇ ਵਿਰਸੇ ਨਾਲ ਜੋੜਨਾ ਵੀ ਹੈ।

★ ★ ★ ★ ★

# ਈਰਖਾ ਕਿਵੇਂ ਕਰੀਏ ?

ਜਦ ਵੀ ਸਾਡਾ ਕੋਈ ਸਾਥੀ ਭਾਵੇਂ ਉਹ ਬਿਜ਼ਨਸਮੈਨ ਹੈ, ਨੌਕਰੀਪੇਸ਼ਾ ਜਾਂ ਵਿਦਿਆਰਥੀ ਹੈ, ਪੈਸਾ, ਸ਼ੁਹਰਤ ਜਾਂ ਗਿਆਨ ਵਿਚ ਸਾਥੋਂ ਅੱਗੇ ਲੰਘ ਜਾਂਦਾ ਹੈ ਤਾਂ ਸਹਿਜੇ ਹੀ ਮਨ ਵਿਚ ਈਰਖਾ ਪੈਦਾ ਹੋ ਜਾਂਦੀ ਹੈ। ਪਿੱਠ ਪਿੱਛੇ ਅਸੀਂ ਉਸ ਦੀ ਬੁਰਾਈ ਕਰਦੇ ਹਾਂ ਤੇ ਮੂੰਹ ਤੇ 'ਵਾਹ ਭਈ, ਬੜੀ ਕਮਾਲ ਕੀਤੀ ਹੈ, ਬੜਾ ਦਿਲ ਖੁਸ਼ ਹੋਇਐ।'

ਵੈਸੇ ਇਹ ਗੱਲ ਸੋਲ੍ਹਾਂ ਆਨੇ ਸੱਚ ਹੈ ਕਿ ਈਰਖਾ ਵੱਸ ਹੋ ਕੇ ਸਾਡਾ ਆਪਣਾ ਜੀਵਨ ਨਰਕ ਬਣ ਜਾਂਦਾ ਹੈ। ਦੂਜੇ ਨੂੰ ਕੋਸਣ ਦੀ, ਨੀਵਾਂ ਵਿਖਾਉਣ ਦੀ ਤੇ ਚਾਰ ਥਾਵਾਂ ਤੇ ਉਸ ਦੀ ਨਿੰਦਾ ਕਰਨ ਦੀ ਹਰ ਵੇਲੇ ਤਾਂਘ ਬਣੀ ਰਹਿੰਦੀ ਹੈ। ਇਸੇ ਵਿਚ ਹੀ ਅਸੀਂ ਆਪੇ ਤੋਂ ਹੋਰ ਨੀਵਾਂ ਡਿੱਗ ਪੈਂਦੇ ਹਾਂ।

ਪਿਛਲੇ ਦਿਨੀਂ ਕਾਲਜ ਵਿਚ ਮੇਰੇ ਨਾਲ ਅਜਿਹਾ ਹੀ ਮਾਹੌਲ ਪੈਦਾ ਹੋ ਗਿਆ। ਇਕ ਵਿਦਿਆਰਥੀ ਵੀਰ ਈਰਖਾ ਵੱਸ ਹੋ ਉਪਰੋਕਤ ਦਸ਼ਾ ਵਿਚ ਪੁੱਜ ਗਿਆ। ਦੂਜੇ ਪਾਸੇ ਮੈਂ ਵੀ ਪਿੱਛੇ ਨਾ ਰਿਹਾ ਤੇ ਈਰਖਾ ਵੱਸ ਉਸ ਦੀ ਲੱਤ ਖਿਚਣੀ ਸ਼ੁਰੂ ਕਰ ਦਿੱਤੀ।

ਹਾਲੀਂ ਇਹ ਦੌਰ ਆਪਣੀ ਮੁੱਢਲੀ ਅਵਸਥਾ ਵਿਚ ਹੀ ਸੀ ਕਿ ਮਨ ਵਿਚ ਹਮੇਸ਼ਾਂ ਵਾਂਗ ਇਹ ਸਵਾਲ ਪੈਦਾ ਹੋ ਗਿਆ:

''ਜੇ ਇਕ ਗੁਰਦੁਆਰੇ ਜਾਣ ਵਾਲਾ ਸਿੱਖ ਵੀ ਈਰਖਾ ਕਰੇ ਤੇ ਦੂਜਾ ਨਾ ਜਾਣ ਵਾਲਾ ਵੀ ਈਰਖਾ ਕਰੇ। ਦੋਵੇਂ ਇਕ ਦੂਜੇ ਤੋਂ ਅੱਗੇ ਲੰਘਣਾ ਚਾਹੁਣ ਤਾਂ ਫਿਰ ਕੀ ਫਰਕ ਹੋਇਆ ਉਸ ਅਖੌਤੀ ਗੁਰਮੁਖ ਤੇ ਮਨਮੁਖ ਵਿਚ ?''

ਜਿਵੇਂ-ਜਿਵੇਂ ਸਵਾਲ ਸਵਾਇਆ ਰੂਪ ਅਖਤਿਆਰ ਕਰਦਾ ਗਿਆ ਤਿਵੇਂ-ਤਿਵੇਂ ਭਟਕਣਾ ਹੋਰ ਵੱਧਦੀ ਗਈ।

''ਜਦ ਵੀ ਮਨ ਪਰੇਸ਼ਾਨ ਹੋਵੇ ਤਾਂ ਮਨ ਲਗਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਸਹਿਜ ਨਾਲ ਕਰਨਾ ਚਾਹੀਦਾ ਹੈ।'' ਕਾਫੀ ਚਿਰ ਪਹਿਲਾਂ ਇਕ ਵੀਰ ਜੀ ਨੇ ਇਹ ਗੱਲਾਂ ਕੀਤੀਆਂ ਸਨ।

ਬਸ ਫਿਰ ਕੀ ਸੀ, ਚਲੇ ਗਏ ਬਾਬਾ ਜੀ ਕੋਲ। ਹੱਥ ਪੈਰ ਧੋ ਕੇ ਸਤਿਕਾਰ ਸਹਿਤ ਮੱਥਾ ਟੇਕਣ ਉਪਰੰਤ ਪਾਠ ਸ਼ੁਰੂ ਕਰ ਦਿੱਤਾ।

''ਫਰੀਦਾ ਬੁਰੇ ਦਾ ਭਲਾ ਕਰ''।।

ਹਾਂ ਜੀ. ਜੇ ਕੋਈ ਬੁਰਾਈ ਕਰੇ ਤਾਂ ਵੀ ਉਹਦੀ ਭਲਾਈ ਕਰੋ. ਪਰ ਇਹ ਕੰਮ ਬੜਾ ਔਖਾ ਸੀ। ਮਨ ਖੁਟਹਰ ਦਾ ਕਿਥੇ ਬਿਸਾਸ, ਇਹ ਤਾਂ ਝੱਟ ਬਦਲਾ ਲੈਣਾ ਲੋਚਦਾ ਹੈ।

ਹੁਣ ਗੁਰੂ ਦੀ ਓਟ ਲੈ ਕੇ ਉਸ ਵਿਦਿਆਰਥੀ ਵੀਰ ਨਾਲ ਭਲਾ ਕਰਨ ਦੀ ਸੋਚ ਲਈ। ਜਦ ਵੀ ਉਹ ਕਿਤੇ ਮੈਨੂੰ ਪਿਛੇ ਕਰਨ ਦੀ ਸਾਜ਼ਿਸ਼ ਰਚਦਾ, ਮੈਂ ਉਸ ਦਾ ਕਿਸੇ ਨਾ ਕਿਸੇ ਤਰੀਕੇ ਨਾਲ ਭਲਾ ਕਰ ਦਿੰਦਾ। ਇਹ ਸਿਲਸਿਲਾ ਚਲਦਾ ਰਿਹਾ, ਪਰ ਹਾਲੀ ਵੀ ਈਰਖਾ ਉਸ ਤੇ ਪਰਧਾਨ ਸੀ, ਦੂਜੇ ਬੰਨੇ ਮਨ 'ਬੁਰੇ ਦਾ ਭਲਾ ਕਰ' ਵਾਲੀ ਫਿਲਾਸਫੀ ਤੋਂ ਉਪਰਾਮ ਹੋਣ ਲੱਗਾ ਸੀ। ਪਰ ਗੁਰੂ ਨੇ ਹੋਰ ਹਿੰਮਤ ਬਖਸ਼ੀ ਤੇ ਅਖੀਰ ਇਕ ਦਿਨ ਉਹ ਵੀਰ ਵੀ ਈਰਖਾ ਕਰਨੋਂ ਹਟ ਗਿਆ ਤੇ ਮਾਹੌਲ ਸੁਖਾਵਾਂ ਹੋ ਗਿਆ।

ਹਾਲਾਂ ਉਪਰੋਕਤ ਅਨੁਭਵ ਤਾਜ਼ਾ ਹੀ ਸੀ ਕਿ ਸਾਡੀ ਕਲਾਸ ਦਾ ਇਕ ਹੋਰ ਵਿਦਿਅਰਥੀ ਮੈਥੋਂ ਅੱਗੇ ਲੰਘ ਗਿਆ ਤੇ ਹੁਣ ਮੇਰੇ ਮਨ ਵਿਚ ਈਰਖਾ ਪੈਦਾ ਹੋ ਗਈ। ਸੱਚ ਤਾਂ ਇਹ ਕਿ ਇਕ ਵਾਰ ਉਸ ਨੂੰ ਨੀਵਾਂ ਦਿਖਾਉਣ ਦੀ ਕੋਸ਼ਿਸ਼ ਵੀ ਕਰ ਬੈਠਾ, ਪਰ ਫਿਰ ਮਨ ਵਿਚ ਉਹ ਹੀ ਸਵਾਲ-ਜੇ ਗੁਰਦੁਆਰੇ ਜਾਣ ਵਾਲਾ ਵੀ ਈਰਖਾ ਕਰੇ ਤਾਂ ਕੀ ਫਰਕ ਹੋਇਆ ਅਖੌਤੀ ਗੁਰਮੁਖ ਤੇ ਮਨਮੁਖ ਵਿਚ ?

ਫਿਰ ਗਏ ਗੁਰੂ ਸਾਹਿਬ ਕੋਲ। ਸ਼ਰਧਾ ਤੇ ਵਿਸ਼ਵਾਸ ਨਾਲ ਮੱਥਾ ਟੇਕਿਆ ਤੇ ਪਾਠ ਸ਼ੁਰੂ ਕਰ ਦਿੱਤਾ। ਬਸ ਫਿਰ ਕੀ ਸੀ ਮਨ ਟਿਕਾਅ ਵਿਚ ਆ ਗਿਆ। ਹੁਣ ਦੂਜੇ ਵਿਦਿਆਰਥੀ ਮਿੱਤਰ ਨਾਲ ਈਰਖਾ ਕਰਨ ਤੇ ਉਸਨੂੰ ਨੀਵਾਂ ਕਰਨ ਵਿਚ ਲਗਾਈ ਜਾਣ ਵਾਲੀ ਤਾਕਤ ਆਪਣੇ ਆਪ ਨੂੰ ਉੱਚਾ ਚੁੱਕਣ ਵਿਚ ਲਾ ਦਿੱਤੀ।

ਇਕ ਦਿਨ ਇਕ ਬਜ਼ੁਰਗ ਸੱਜਣ ਨੇ ਵੀ ਸਮਝਾ ਦਿੱਤਾ ਕਿ 'ਵੱਡੀ ਲੀਕ ਨੂੰ ਛੋਟਾ ਕਰਨ ਲਈ ਇਕ ਹੋਰ ਉਸ ਤੋਂ ਵੱਡੀ ਲੀਕ ਖਿੱਚ ਲਵੋ, ਪਹਿਲੀ ਲੀਕ ਆਪੇ ਹੀ ਛੋਟੀ ਹੋ ਜਾਵੇਗੀ।'

ਵਾਹ ਜੀ ਵਾਹ! ਹੁਣ ਤਾਂ ਮੈਨੂੰ ਈਰਖਾ ਕਰਨ ਦਾ ਢੰਗ ਆ ਗਿਆ : ਜੇ ਕੋਈ ਈਰਖਾ ਕਰੇ ਤਾਂ ਉਸਦਾ ਭਲਾ ਕਰੋ ਤੇ ਜੇ ਆਪ ਈਰਖਾ ਕਰਨੀ ਹੋਵੇ ਤਾਂ ਦੂਜੇ ਨੂੰ ਨੀਵਾਂ ਕਰਨ ਦੀ ਬਜਾਏ ਆਪ ਉੱਚਾ ਉਠੋ ਤੇ ਈਰਖਾ ਨੂ 'ਮੁਕਾਬਲੇ ਦੀ ਭਾਵਨਾ' ਵਿਚ ਬਦਲ ਦਿਓ।

★ ★ ★ ★ ★

# ਥਕਾਵਟ

ਕੁਝ ਚਿਰ ਦੀ ਗੱਲ ਹੈ, ਪ੍ਰਿੰ: ਪ੍ਰਕਾਸ਼ ਸਿੰਘ ਜੀ (ਸਾਬਕਾ) ਪ੍ਰਿੰਸੀਪਲ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ। ਲੁਧਿਆਣੇ ਆਏ ਹੋਏ ਸਨ। ਵਿਚਾਰਾਂ ਦੇ ਖੁਲ੍ਹੇ ਗੱਫਿਆਂ ਦੀ ਸਾਂਝ ਕਰਦਿਆਂ ਉਹਨਾਂ ਕਿਹਾ, "ਮੈਂ ਕਦੇ ਵੀ ਥੱਕਦਾ ਨਹੀਂ ਹਾਂ। ਮੈਨੂੰ ਐਸ ਉਮਰੇ ਵੀ ਥਕਾਵਟ ਮਹਿਸੂਸ ਨਹੀਂ ਹੁੰਦੀ।

ਹੈਰਾਨੀ ਨਾਲ ਜਦ ਇਸਦਾ ਕਾਰਨ ਪੁੱਛਿਆ ਤਾਂ ਉਨ੍ਹਾਂ ਦੱਸਿਆ ਕਿ ਜੇ ਥੋੜ੍ਹਾ ਜਿਹਾ ਕੰਮ ਕਰਕੇ ਵੀ ਤੁਸੀਂ ਇਹ ਮਹਿਸੂਸ ਕਰੋ ਕਿ ਮੈਂ ਬੜਾ ਕੰਮ ਕਰ ਲਿਆ ਤੇ ਮੈਂ ਥੱਕ ਗਿਆ ਹਾਂ ਤੇ ਤੁਸੀਂ ਸੱਚਮੁਚ ਥੱਕ ਜਾਵੋਗੇ। ਦੂਜੇ ਬੰਨੇ ਬਹੁਤਾ ਕੰਮ ਕਰਕੇ ਵੀ ਇਹ ਸੋਚੋ ਕਿ ਕੋਈ ਖਾਸ ਕੰਮ ਨਹੀਂ ਕੀਤਾ ਤੇ ਹੋ ਸਕਦਾ ਹੈ ਥਕਾਵਟ ਮਹਿਸੂਸ ਹੀ ਨਾ ਹੋਵੇ।

ਦਰਅਸਲ ਉਨ੍ਹਾਂ ਦੀ ਗੱਲ ਬਿਲਕੁਲ ਠੀਕ ਜਾਪਦੀ ਹੈ। ਜੇ ਮਨ ਮਹਿਸੂਸ ਕਰੇ ਕਿ ਸਰੀਰ ਥੱਕ ਗਿਆ ਹੈ ਤਾਂ ਥਕਾਵਟ ਲੱਗੇਗੀ ਤੇ ਜੇ ਮਨ ਕਹੇ ਕੁਝ ਨਹੀਂ ਹੋਇਆ ਤੇ ਸਰੀਰ ਵੀ ਮਾੜੀ-ਮੋਟੀ ਥਕਾਵਟ ਨੂੰ ਨਜ਼ਰੋਂ ਓਹਲੇ ਹੀ ਕਰ ਦਿੰਦਾ ਹੈ।

ਹੁਣੇ ਜੇ ਕੁਰਸੀ ਤੇ ਬੈਠਾ-ਬੈਠਾ, ਇਹ ਸੋਚਣ ਲੱਗ ਪਵਾਂ ਕਿ ਮੇਰਾ ਸਰੀਰ ਟੁੱਟਦਾ ਜਾ ਰਿਹਾ ਹੈ। ਇਸ ਵਿਚ ਹਿੰਮਤ ਹੀ ਨਹੀਂ ਹੈ ਤਾਂ ਕੁਝ ਪਲਾਂ ਮਗਰੋਂ ਸੱਚਮੁਚ ਹੀ ਇਹ ਲੱਗਣ ਲੱਗ ਪਵੇਗਾ।

ਇਕ ਦਿਨ ਦੀ ਗੱਲ, ਸਿਰ 'ਚ ਬੜਾ ਦਰਦ ਹੋ ਰਿਹਾ ਸੀ। ਜੀ ਕਰਦਾ ਸੀ ਸਿਰ ਬੰਨ੍ਹ ਕੇ ਬਸ ਮੰਜੇ ਤੇ ਲੰਮੇ ਪੈ ਜਾਈਏ। ਇਸ ਤਰ੍ਹਾਂ ਲੱਗਦਾ ਸੀ ਕਿ ਸਿਰ ਹੁਣੇ ਫਟਿਆ ਕਿ ਫਟਿਆ। ਅਗਲੇ ਹੀ ਪਲ ਘਰ ਦੀ ਘੰਟੀ ਖੜਕੀ ਤੇ ਚਾਈਂ-ਚਾਈਂ ਉਠਿਆ। ਬਾਹਰ ਇਕ ਪੁਰਾਣੇ ਚੜ੍ਹਦੀ ਕਲ੍ਹਾ ਵਾਲੇ ਵੀਰ ਜੀ ਖੜ੍ਹੇ ਸਨ। ਬੱਸ ਫਿਰ ਕੀ ਸੀ, ਰੱਜ ਗੱਲਾਂ ਕੀਤੀਆਂ। ਘੰਟੇ ਦੋ ਮਗਰੋਂ ਜਦ ਉਹ ਚਲੇ ਗਏ ਤਾਂ ਵਿਚ ਯਾਦ ਆਇਆ-

'ਉਏ ਮੈਨੂੰ ਤਾਂ ਬੜਾ ਸਿਰ ਦਰਦ ਹੋ ਰਿਹਾ ਸੀ, ਪਰ ਹੁਣ ਕੁਝ ਵੀ ਨਹੀਂ।'

ਲੁਧਿਆਣੇ ਤੋਂ ਦਿੱਲੀ ਤਕ ਦਾ 6 ਘੰਟੇ ਦਾ ਸਫਰ ਬੜਾ ਲੰਮਾ ਜਾਪਦਾ ਹੈ, ਪਰ ਜਦ ਪਟਨਾ ਸਾਹਿਬ ਤੱਕ 24 ਘੰਟੇ ਦਾ ਸਫਰ ਕਰਨਾ ਪੈ ਜਾਵੇ ਤਾਂ ਲੱਗਦਾ ਹੈ 6 ਘੰਟੇ ਤਾਂ ਕੁਝ ਵੀ ਨਹੀਂ।

ਕੋਈ ਵੀ ਚੀਜ਼ ਵੱਡੀ ਜਾਂ ਛੋਟੀ ਕਿਸੇ ਦੂਜੀ ਚੀਜ਼ ਕਰਕੇ ਹੀ ਹੈ। ਜੇ ਮਨ ਛੋਟੀ ਚੀਜ਼ ਨੂੰ ਹੀ ਬੜੀ ਵੱਡੀ ਮੰਨੇ ਤਾਂ ਵੱਡੀ ਹੀ ਲੱਗੇਗੀ ਤੇ ਜੇ ਵੱਡੀ ਤੋਂ ਵੱਡੀ ਮਾਰ ਨੂੰ 'ਦਾਤਿ' ਹੀ ਮੰਨੇ ਤਾਂ ਵੀ ਅਜਿਹਾ ਹੀ ਲੱਗੇਗਾ। ਸਿਰਫ ਸੋਚ ਬਦਲਣ ਦੀ ਲੋੜ ਹੈ।

ਸਮੁੱਚੀ ਗੁਰਬਾਣੀ ਸਾਡਾ 'ਮਨਹਿ ਅਸਥੰਮਨ' ਕਰਦੀ ਹੈ ਤੇ ਫਿਰ ਇੰਜ ਥੰਮਿਆ ਹੋਇਆ ਮਨ ਹਰ ਤਰ੍ਹਾਂ ਦੀ ਥਕਾਵਟ, ਦਰਦ, ਦੁਖ, ਤਕਲੀਫ ਦਾ ਸਹਿਜੇ ਹੀ ਸਾਹਮਣਾ ਕਰ ਲੈਂਦਾ ਹੈ।

ਇਕ ਵਿਦਵਾਨ ਵਿਲੀਅਮ ਜੇਮਸ ਨੇ ਠੀਕ ਹੀ ਕਿਹਾ ਹੈ-"Human beings can alter their lives by altering their attitudes of mind" ਭਾਵ ਬੰਦੇ ਜੀਵਨ ਪ੍ਰਤੀ ਆਪਣਾ ਰਵੱਈਆ ਬਦਲ ਕੇ ਆਪਣੀ ਜ਼ਿੰਦਗੀ ਬਦਲ ਸਕਦੇ ਹਨ।

ਏਸ ਬਿਧ ਸਦਕਾ ਢਾਹੂ ਸੋਚ (Negative thinking) ਤੋਂ ਉਸਾਰੂ ਸੋਚ (Positive thinking) ਢਹਿੰਦੀ ਕਲਾ ਤੋਂ ਚੜ੍ਹਦੀ ਕਲਾ, ਪਿਛਾਂਹਖਿੱਚੂ ਤੋਂ ਅਗਾਂਹਵੱਧੂ ਅਤੇ ਗਿੱਦੜ ਤੋਂ ਸ਼ੇਰ ਤਾਂ ਹੀ ਬਣ ਸਕੀਦਾ ਹੈ ਜੇ ਮਨ ਕੁੰਚਰ (ਹਾਥੀ) 'ਤੇ ਗੁਰੂ ਰੂਪੀ ਅੰਕੁਸ਼ (ਮਹਾਵਤ) ਰਾਹੀਂ ਗਿਆਨ ਦਾ ਕੁੰਡਾ ਲਗਾ ਕੇ ਰੱਖੀਏ।

★ ★ ★ ★ ★

## ਮਾਪੇ ਧਿਆਨ ਦੇਣ

ਮਾਪਿਆਂ ਨੂੰ ਚਾਹੀਦਾ ਹੈ ਕਿ ਅੱਠ-ਦਸ ਸਾਲ ਦੀ ਉਮਰ ਵਿਚ ਹੀ ਬੱਚੇ ਨੂੰ ਕੇਸ ਸੰਭਾਲਣ ਅਤੇ ਜੂੜਾ ਕਰਨਾ ਸਿਖਾ ਦੇਣ ਅਤੇ ਸਿੱਖੀ-ਸਿਦਕ ਕੇਸਾਂ-ਸੁਆਸਾਂ ਨਾਲ ਨਿਭਾਉਣ ਵਾਲੇ ਸ਼ਹੀਦ ਸਿੰਘਾਂ ਦੀਆਂ ਸਾਖੀਆਂ ਸੁਣਾਉਂਦੇ ਰਿਹਾ ਕਰਨ, ਤਾਂ ਜੋ ਉਨ੍ਹਾਂ ਦੇ ਮਨਾਂ ਵਿੱਚ ਸਿੱਖੀ ਅਤੇ ਕੇਸਾਂ ਬਾਰੇ ਸ਼ਰਧਾ ਤੇ ਸਤਿਕਾਰ ਵਧੇ।

ਕੇਸਾਂ ਨੂੰ ਸਾਫ਼ ਰੱਖਣ ਅਤੇ ਵਕਤ ਸਿਰ ਕੰਘਾ ਕਰਨ ਨਾਲ ਇਨ੍ਹਾਂ ਵਿੱਚ ਕਦੀ ਕਰੂਪਤਾ ਨਹੀਂ ਆ ਸਕਦੀ ਅਤੇ ਨਾ ਹੀ ਇਨ੍ਹਾਂ ਤੋਂ ਕਿਸੇ ਨੂੰ ਕਦੀ ਘ੍ਰਿਣਾ ਹੋ ਸਕਦੀ ਹੈ। ਜੋ ਲੋਕ ਮਹੀਨਾ-ਮਹੀਨਾ ਕੇਸੀ ਇਸ਼ਨਾਨ ਅਤੇ ਹਫ਼ਤਾ-ਹਫ਼ਤਾ ਕੰਘਾ ਨਹੀਂ ਕਰਦੇ, ਜਿਨ੍ਹਾਂ ਦੇ ਮੋਢਿਆਂ 'ਤੇ ਹਰ ਵੇਲੇ ਖੁਸ਼ਕ ਅਤੇ ਮੈਲੇ ਕੇਸਾਂ ਦੀਆਂ ਲਟਾਂ ਲਮਕਦੀਆਂ ਰਹਿੰਦੀਆਂ ਹਨ, ਉਹ ਕੇਸਾਂ ਬਾਰੇ ਘ੍ਰਿਣਾ ਫੈਲਾਉਣ ਲਈ ਜ਼ਿੰਮੇਵਾਰ ਹਨ। ਇਹ ਕਸੂਰ ਕੇਸਾਂ ਦਾ ਨਹੀਂ, ਉਨ੍ਹਾਂ ਲੋਕਾਂ ਦਾ ਆਪਣਾ ਹੈ ।

★ ★ ★ ★ ★

# ਉਮਰ ਅਤੇ ਉਤਸ਼ਾਹ

ਆਮ ਇਹ ਕਹਿਆ, ਸੁਣਿਆ ਤੇ ਸਮਝਿਆ ਜਾਂਦਾ ਹੈ ਕਿ ਇਕੱਲਾ ਆਦਮੀ ਕੀ ਕਰ ਸਕਦਾ ਹੈ ? ਤੇ ਹਰ ਕੋਈ ਇਹ ਕਹਿ ਕੇ ਆਪਣੀ ਡਿਊਟੀ ਤੋਂ ਮੁਨਕਰ ਹੋ ਜਾਂਦਾ ਹੈ।

ਪਰ ਇਕੱਲਾ ਆਦਮੀ ਤੇ ਉਹ ਵੀ ਬਜ਼ੁਰਗ ਜੇ ਕਿਸੇ ਕੁਰੀਤੀ ਨੂੰ ਜੜ੍ਹੋਂ ਪੁੱਟਣ ਲਈ ਕਮਰਕਸੇ ਕਰ ਲਵੇ ਤਾਂ ਕਮਾਲ ਹੀ ਹੈ।

ਪਿਛਲੇ ਦਿਨੀਂ ਲੁਧਿਆਣੇ ਦੇ ਇਕ ਅਮੀਰ ਵਪਾਰੀ ਘਰਾਣੇ ਦੇ ਬਜ਼ੁਰਗ ਨੇ ਆਪਣੇ ਘਰ ਸਹਿਜ ਪਾਠ ਦੇ ਭੋਗ ਮਗਰੋਂ ਕੀਰਤਨ ਦਾ ਪ੍ਰੋਗਰਾਮ ਰਖਿਆ। ਸਟੱਡੀ ਸਰਕਲ ਦੇ ਕੇਂਦਰੀ ਕੀਰਤਨੀ ਜਥੇ ਨਾਲ ਜਾਣ ਦਾ ਮੌਕਾ ਮਿਲਿਆ।

ਸੋਹਣੇ ਪੰਡਾਲ ਵਿਚ ਗੁਰੂ ਸਾਹਿਬ ਦਾ ਪ੍ਰਕਾਸ਼ ਸੀ ਤੇ ਬਜ਼ੁਰਗ ਸਰਦਾਰ ਸਾਹਿਬ ਜੀ ਤਾਬਿਆ ਬੈਠੇ ਸਨ। ਸਾਡੇ ਪੁੱਜਣ ਤੇ ਉਹਨਾਂ ਕੀਰਤਨ ਕਰਨ ਲਈ ਕਿਹਾ । ਬੜੀ ਇਕਾਗਰ ਚਿਤ ਅਵਸਥਾ ਵਿਚ ਕੀਰਤਨ ਦਾ ਰਸ ਮਾਣ ਕੇ ਉਹਨਾਂ ਸਲੋਕ ਮਹਲਾ ੯ ਦੇ ਸ਼ਬਦ ਪੜ੍ਹਨ ਲਈ ਸਤਿਕਾਰ ਸਹਿਤ ਪੰਨੇ ਪਰਤਾਏ।

ਪਰ ਇਹ ਕੀ ? ਪੰਡਾਲ ਵਿਚੋਂ ਆਵਾਜ਼ਾਂ ਨਿਕਲ ਆਈਆਂ-'ਗੌਰਵਬੀਰ, ਸੁਵਰਨਜੀਤ ਤੇ .......ਆਓ ਬਈ, ਆ ਜਾਉ ਸ਼ਰਮਾਓ ਨਾ।'

ਸਰਦਾਰ ਸਾਹਿਬ ਨੇ ਆਪਣੇ ਦੋਤਰੇ-ਪੋਤਰਿਆਂ ਨੂੰ ਇਕੱਠਾ ਕਰ ਲਿਆ। 8 ਤੋਂ ਲੈ ਕੇ ਤਕਰੀਬਨ 16 ਕੁ ਸਾਲ ਤਕ ਦੇ 4 ਬੱਚੇ, 2 ਲੜਕੇ ਤੇ 2 ਲੜਕੀਆਂ ਨੇ ਵਾਰੀ-ਵਾਰੀ ਪਾਠ ਕੀਤਾ। ਜਿਥੇ-ਜਿਥੇ ਉਹ ਰੁਕਦੇ ਸਰਦਾਰ ਸਾਹਿਬ ਨਾਲ ਮਦਦ ਕਰ ਦਿੰਦੇ।

ਮਗਰੋਂ ਅਰਦਾਸ ਵੀ ਸਰਦਾਰ ਸਾਹਿਬ ਨੇ ਆਪ ਕੀਤੀ ਤੇ ਆਪ ਹੀ ਗੁਰੂ ਸਾਹਿਬ ਦਾ ਹੁਕਮ ਸੁਣਾਇਆ। ਘਰ ਵਾਲਿਆਂ ਨੇ ਹੀ ਦੇਗ ਵਰਤਾਈ। ਕਿਤੇ ਵੀ ਕੋਈ ਤਨਖਾਹਦਾਰ ਸੇਵਾਦਾਰ ਨਜ਼ਰੀਂ ਨਹੀਂ ਪਿਆ।

ਉਤਸੁਕਤਾਵਸ ਜਦ ਬਾਬਾ ਜੀ ਤੋਂ ਇਸ ਦਾ ਕਾਰਨ ਪੁੱਛਿਆ ਤਾਂ ਕਹਿਣ ਲੱਗੇ : "ਸਾਡੀ ਆਪਣੀ ਕੀਤੀ ਅਰਦਾਸ ਵੀ ਓਨੀ ਹੀ ਪ੍ਰਵਾਨ ਚੜ੍ਹਦੀ ਹੈ, ਜਿੰਨੀ ਕਿਸੇ ਹੋਰ ਦੀ ਕੀਤੀ ਹੋਈ। ਸੋ ਅਸੀਂ ਕਿਉਂ ਹਰ ਖਾਸ ਸਮਾਗਮ ਤੇ ਕਿਸੇ ਖਾਸ

ਵਿਅਕਤੀ ਦੀ ਇੰਤਜ਼ਾਰ ਕਰਦੇ ਹਾਂ ਜੋ ਇਹ ਸਾਰੀਆਂ ਧਾਰਮਿਕ ਰਹੁ-ਰੀਤਾਂ ਨਿਭਾਏ। ਸਾਨੂੰ ਸਭ ਨੂੰ ਆਪ ਹੀ ਸੇਵਾਦਾਰ ਬਣਨਾ ਚਾਹੀਦਾ ਹੈ ਤੇ ਇਸ ਵਧਦੇ ਕਮਰਸ਼ੀਅਲ ਸਿਸਟਮ ਨੂੰ ਰੋਕਣਾ ਚਾਹੀਦਾ ਹੈ।''

ਰਹਿ-ਰਹਿ ਕੇ ਬਜ਼ੁਰਗ ਸਰਦਾਰ ਸਾਹਿਬ ਜੀ ਦੀ ਯਾਦ ਆਉਂਦੀ ਹੈ ਜੋ ਇਕੱਲੇ ਹੀ ਐਸ ਉਮਰੇ ਸੁਧਾਰ ਲਈ ਨਿਤਰ ਪਏ ਹਨ ਤੇ ਸਾਡੇ ਵਰਗੇ ਇਹੀ ਕਹਿੰਦੇ-ਕਹਿੰਦੇ ਨਹੀਂ ਥੱਕਦੇ-''ਮੈਂ ਇਕੱਲਾ ਕੀ ਕਰ ਸਕਦਾ ਹਾਂ?''-''ਕੱਲਾ ਬੰਦਾ ਕਿਹੜੇ ਪਹਾੜ ਢਾਹ ਸਕਦਾ ਹੈ? ਅਸੀਂ ਕੋਈ ਠੇਕਾ ਥੋੜ੍ਹੀ ਲਿਆ ਹੈ, ਹਰ ਬੁਰਾਈ ਨੂੰ ਸੋਧਣ ਦਾ'' - ਤੇ ਪਤਾ ਨਹੀਂ ਹੋਰ ਕੀ-ਕੀ.......।

★★★★★

# ਤੁਸੀਂ ਆਪਣੇ ਬੱਚਿਆਂ ਨੂੰ ਪਿਆਰ ਨਹੀਂ ਕਰਦੇ?

ਸਾਡੀ ਯੂਨੀਵਰਸਿਟੀ ਦੇ ਇਕ ਸਾਬਤ ਸੂਰਤ ਪ੍ਰੋਫੈਸਰ ਸਾਹਿਬ ਕਿਸਾਨ ਮੇਲੇ ਦੇ ਦਿਨ ਆਪਣੇ ਦੋ ਬੱਚਿਆਂ ਨਾਲ ਘੁੰਮ ਰਹੇ ਸਨ। ਦੋਵੇਂ ਬੱਚੇ ਘੋਨੇ-ਮੋਨੇ ਸਨ। ਮੈਨੂੰ ਟੱਕਰ ਗਏ। ਮੁੱਢਲੀਆਂ ਫਾਰਮੈਲਟੀ ਦੀਆਂ ਗੱਲਾਂ ਕਰਕੇ ਮੈਥੋਂ ਕਹਿ ਹੋ ਗਿਆ -

''ਪ੍ਰੋਫੈਸਰ ਸਾਹਿਬ, ਤੁਸੀਂ ਆਪਣੇ ਬੱਚਿਆਂ ਨੂੰ ਪਿਆਰ ਨਹੀਂ ਕਰਦੇ, ਮੈਨੂੰ ਪਤਾ ਲੱਗ ਗਿਆ ਹੈ।''

ਬੋਲੇ : 'ਕਿਉਂ?'

ਮੈਂ ਕਿਹਾ, ਇਹਨਾਂ ਨੂੰ ਕੱਪੜੇ ਤਾਂ ਮਹਿੰਗੇ ਪਵਾਉਂਦੇ ਹੋ, ਚੰਗੇ ਸਕੂਲ ਵਿਚ ਵੀ ਪੜ੍ਹਾਉਂਦੇ ਹੋ, ਹੋਰ ਮੰਗਾਂ ਤੇ ਸਹੂਲਤਾਂ ਵੀ ਪੂਰੀਆਂ ਦਿੰਦੇ ਹੋ, ਪਰ ਵਿਰਸਾ ਨਹੀਂ ਦੇ ਰਹੇ। ਜੇ ਇਹ ਬੱਚੇ ਵੱਡੇ ਹੋ ਕੇ ਕਿਤੇ ਸਿੱਖੀ ਦੇ ਨੇੜੇ ਆ ਗਏ ਤਾਂ ਤੁਹਾਨੂੰ ਗਾਲ੍ਹਾਂ ਕੱਢਣਗੇ ਕਿ ਸਾਡੇ ਮਾਤਾ ਪਿਤਾ ਨੇ ਸਾਨੂੰ ਸਿੱਖੀ ਤੋਂ ਵਾਂਝਾ ਰਖਿਆ। ਕੀ ਇਹ ਸੁਣਨਾ ਚਾਹੋਗੇ?

ਆਖਣ ਲੱਗੇ: ਨਹੀਂ ਨਹੀਂ, ਓਅ ਤਾਂ....

ਮੈਂ ਫਿਰ ਕਿਹਾ: ਜ਼ਰਾ ਸੋਚਿਓ....

ਉਹ ਸ਼ਰਮਸਾਰ ਹੋ ਕੇ ਚਲ ਪਏ। ਵੇਖੋ ਕੀ ਹੁੰਦੈ, ਉਹ ਆਪਣੇ ਬੱਚਿਆਂ ਨੂੰ ਪਿਆਰ ਕਰਨਗੇ ਜਾਂ ਨਹੀਂ ?

★★★★★

# ਤਿੰਨ ਭੁੱਖੇ

ਸੁਕੂਲ/ਕਾਲਜ ਵਿਚ ਜਦ ਵੀ ਦੋਸਤਾਂ ਨਾਲ ਬਹਿਸਾਂ ਹੁੰਦੀਆਂ ਤਾਂ ਹਰ ਵਾਰੀ ਸੋਚਦਾ: ਕੀ ਫਾਇਦਾ ਹੁੰਦੈ ਬਹਿਸ ਕਰਨ ਦਾ ? ਅੱਗੋਂ ਨਹੀਂ ਕਰਾਂਗਾ। ਘਰੋਂ ਵੀ ਮੰਮੀ ਡੈਡੀ ਹਟਕਦੇ ਸੀ, "ਮੁੰਡੇ ਜੋ ਬੋਲਦੇ ਹਨ, ਬੋਲਣ ਦਵੋ। ਐਵੇਂ ਕਿਸੇ ਨਾਲ ਬਹਿਸ ਵਿਚ ਨਾ ਪਵੋ।"

ਪਰ ਇਕ ਗੱਲ ਐ, ਬਹਿਸ ਕਰਨ ਨਾਲ ਜਿਥੇ ਆਪਣੇ ਗਿਆਨ ਵਿਚ ਵਾਧਾ ਹੁੰਦੈ, ਉਥੇ ਨਾਲ ਹੀ ਕਈ ਨਵੀਆਂ ਗੱਲਾਂ, ਨਵੀਆਂ ਦਲੀਲਾਂ, ਨਵੇਂ ਉਦਾਹਰਣ ਆਪ-ਮੁਹਾਰੇ ਬਣ ਜਾਂਦੇ ਹਨ।

ਹਰ ਰੋਜ਼ ਸਕੂਲ ਵਿਚ ਅੱਧੀ-ਛੁੱਟੀ ਵੇਲੇ ਜਾਂ ਖਾਲੀ ਪੀਰੀਅਡ ਵਿਚ ਦੋਸਤਾਂ ਨਾਲ ਰੱਜ ਕੇ ਵਾਦ-ਵਿਵਾਦ ਹੁੰਦਾ ਸੀ। ਅੱਗੋਂ-ਪਿਛੋਂ, ਖ਼ਜਿਓਂ-ਖੱਬਿਓਂ ਸੁਆਲਾਂ ਦਾ ਹੜ੍ਹ, ਟਿਚਕਰਾਂ ਤੇ ਚੋਭਾਂ ਦੀ ਵਰਖਾ ਤੇ ਹੋਰ ਪਤਾ ਨਹੀਂ, ਕੀ-ਕੀ ਮੇਰੇ ਰੋਜ਼ਨਾਮਚੇ ਦਾ ਅੰਗ ਬਣ ਚੁੱਕੇ ਸਨ।

ਇਕ ਵਾਰੀ ਕਲਾਸ ਵਿਚ ਇਕ ਵੀਰ ਨੇ ਸਵਾਲ ਕੀਤਾ--ਮੈਂ ਬਹੁਤ ਸਾਰੇ ਲੋਕਾਂ ਨੂੰ ਵੇਖਿਆ ਹੈ - ਸਵੇਰੇ ਤਾਂ ਗੁਰਦੁਆਰਾ ਬੰਗਲਾ ਸਾਹਿਬ ਜਾਂਦੇ ਹਨ ਤੇ ਸਾਰਾ ਦਿਨ ਭੈੜੇ ਕੰਮ ਹੀ ਕਰਦੇ ਹਨ। ਕੀ ਫਾਇਦਾ ਹੋਇਆ ਗੁਰਦੁਆਰੇ ਜਾਣ ਦਾ-ਐਵੇਂ ਟਾਈਮ ਵੀ ਵੇਸਟ ਹੁੰਦੈ ?

ਸੱਚ ਜਾਣੋ ਤਾਂ ਉਸ ਵੀਰ ਦੀ ਗੱਲ ਠੀਕ ਹੀ ਸੀ। ਸਾਡੇ ਵਿਚੋਂ ਬਹੁਤਿਆਂ ਦੀ ਇਹੀ ਹਾਲਤ ਹੈ। ਮਨ ਵਿਚ ਇਕ ਫੁਰਨਾ ਫੁਰਿਆ ਤੇ ਉਸ ਵੀਰ ਨੂੰ ਇਕ ਕਹਾਣੀ ਸੁਣਾਈ।

ਤਿੰਨ ਆਦਮੀ ਕਾਫੀ ਦਿਨਾਂ ਤੋਂ ਭੁੱਖੇ-ਮਾਰੂਥਲ ਵਿਚ ਘੁੰਮ ਰਹੇ ਸਨ - ਭੁੱਖੇ ਤਿਹਾਏ ਸਨ - ਘੁੰਮਦੇ-ਘੁੰਮਦੇ ਉਹ ਇਕ ਮਕਾਨ ਕੋਲ ਪੁੱਜੇ। ਅੰਦਰ ਇਕ ਮੇਜ਼ ਤੇ ਕਾਫੀ ਖਾਣ ਪੀਣ ਦੇ ਪਦਾਰਥ ਪਏ ਸਨ। ਇਕ ਨੋਟਿਸ ਵੀ ਲੱਗਾ ਸੀ - "ਜੋ ਮਰਜ਼ੀ ਖਾਉ-ਕੋਈ ਮੁੱਲ ਨਹੀਂ ਲੱਗਗਾ।"

ਪਹਿਲਾਂ ਆਦਮੀ ਅੰਦਰ ਗਿਆ, ਨੋਟਿਸ ਪੜ੍ਹਿਆ ਤੇ ਬੜਾ ਖੁਸ਼ ਹੋਇਆ। "ਵਾਹ ਜੀ ਵਾਹ, ਏਨੀ ਖਾਣ ਪੀਣ ਦੀ ਸਮੱਗਰੀ ਪਈ ਹੈ।" ਮੇਜ਼ ਦੇ ਦੋ ਚੱਕਰ ਲਾਏ

ਤੇ ਬਿਨਾ ਖਾਧੇ ਪੀਤੇ ਬਾਹਰ ਆ ਗਿਆ।

ਦੂਜਾ ਆਦਮੀ ਅੰਦਰ ਗਿਆ। ਉਸ ਨੇ ਵੀ ਨੋਟਿਸ ਪੜ੍ਹਿਆ। ਬੜਾ ਖੁਸ਼ ਹੋਇਆ। "ਵਾਹ ਜੀ ਵਾਹ, ਏਨੀ ਖਾਣ ਪੀਣ ਦੀ ਸਮੱਗਰੀ ਪਈ ਹੈ।" ਉਸ ਨੇ ਵੀ ਮੇਜ਼ ਦੇ ਚੱਕਰ ਲਾਏ । ਫਿਰ ਹਰ ਪਲੇਟ ਵਿਚ ਹੱਥ ਮਾਰਨ ਲੱਗ ਪਿਆ ਤੇ ਸੁੰਘਣ ਲੱਗ ਪਿਆ ਤੇ ਕੁਝ ਚਿਰ ਮਗਰੋਂ ਬਾਹਰ ਆ ਗਿਆ।

ਤੀਜਾ ਆਦਮੀ ਵੀ ਅੰਦਰ ਗਿਆ ਉਸਨੇ ਵੀ ਨੋਟਿਸ ਪੜ੍ਹਿਆ, ਉਹ ਵੀ ਬੜਾ ਖੁਸ਼ ਹੋਇਆ। 'ਵਾਹ ਜੀ ਵਾਹ.......।' ਉਸ ਨੇ ਵੀ ਮੇਜ਼ ਦੇ ਚੱਕਰ ਲਾਏ, ਪਲੇਟਾਂ ਵਿਚ ਹੱਥ ਪਾਇਆ, ਸੁਗੰਧ ਲਈ ਤੇ ਫਿਰ ਉੱਥੇ ਹੀ ਨਿੱਠ ਕੇ ਬੈਠ ਗਿਆ। ਰੱਜ ਭੋਜਨ ਛਕਿਆ ਤੇ ਬਾਹਰ ਆ ਗਿਆ।

ਹੁਣ ਦੱਸੋ ਤਿੰਨਾਂ ਵਿਚੋਂ ਕਿਸ ਦੀ ਭੁੱਖ ਮਿੱਟੀ ?

ਸਾਰੇ ਦੋਸਤ ਕਹਿੰਦੇ-ਤੀਜੇ ਬੰਦੇ ਦੀ। ਬਾਕੀ ਦੋ ਤਾਂ ਬੁੱਧੂ ਹੀ ਸਨ। ਬੱਸ ਤੁਹਾਡੇ ਸੁਆਲ ਦਾ ਇਹੀ ਜੁਆਬ ਸੀ, ਗੁਰਦੁਆਰੇ ਵੀ ਇਹੋ ਤਿੰਨ ਤਰ੍ਹਾਂ ਦੇ ਲੋਕ ਜਾਂਦੇ ਹਨ।

ਇਕ ਸਿਰਫ ਮੱਥਾ ਟੇਕ ਕੇ ਮੁੜ ਆਉਂਦੇ ਹਨ।

ਇਕ ਪਾਠ/ਕੀਰਤਨ ਕਰਦੇ ਜਾਂ ਸੁਣਦੇ ਹਨ।

ਇਕ ਸੁਣਦੇ ਵੀ ਹਨ ਤੇ ਨਾਲ ਬਾਣੀ ਨੂੰ ਹਿਰਦੇ ਵਿਚ ਵਸਾ ਕੇ ਅਮਲ ਵੀ ਕਰਦੇ ਹਨ। ਸੋ ਭੁੱਖ ਤਾਂ ਸ਼ਬਦ ਦੀ ਵਿਚਾਰ ਕਰਨ ਵਾਲਿਆਂ ਦੀ ਹੀ ਮਿਟਣੀ ਹੈ (ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ) ਬਾਕੀ ਤਾਂ...।

★ ★ ★ ★ ★

## ਸਦਾ ਵਿਗਾਸ

ਸਦਾ ਵਿਗਾਸ ਜਾਂ ਸਦਾ ਮਨਿ ਚਾਉ ਤੋਂ ਭਾਵ ਹੈ, ਜਿਸਦੇ ਮਨ ਵਿਚ ਸਦਾ ਹੀ ਖੇੜਾ ਬਣਿਆ ਰਹੇ। ਪਰ ਸਾਡਾ ਮਨ ਤਾਂ ਡੋਲਦਾ ਰਹਿੰਦਾ ਹੈ। ਸਦ-ਸਦਾ ਚੜ੍ਹਦੀਆਂ ਕਲਾ ਵਿਚ ਰਹਿਣ ਲਈ ਜੇਕਰ ਅਸੀਂ ਸਹਿਜ ਪਾਠ ਆਰੰਭ ਕਰ ਲਈਏ ਤੇ ਰੋਜ਼ਾਨਾ 2-4-6 ਅੰਕਾਂ ਤੋਂ ਪਾਠ ਪੜ੍ਹੀਏ, ਸਮਝੀਏ ਤੇ ਵਿਚਾਰੀਏ, ਤਾਂ ਬੜੇ ਹੀ ਰਤਨ ਜਵਾਹਰ ਲੱਭਣਗੇ। ਜੀਵਨ ਦੀਆਂ ਸਮੱਸਿਆਵਾ ਦੇ ਭੇਤ ਖੁੱਲ੍ਹਣਗੇ। ਇਕ ਵਾਰੀ ਕਰਕੇ ਤਾਂ ਵੇਖੀਏ ਕਿੰਨਾ ਆਨੰਦ ਆਉਂਦਾ ਹੈ......

★ ★ ★ ★ ★

# ਠੱਡੀ ਛਕੀ 'ਤੇ

ਕਾਲਜ ਹੋਸਟਲ ਦੀ ਮੈਸ (Mess) ਵਿਚ ਦੁਪਹਿਰ ਦਾ ਖਾਣਾ ਖਾ ਰਿਹਾ ਸੀ। ਨਾਲ ਦੀ ਕੁਰਸੀ ਤੇ ਦੋ ਗ਼ੈਰ ਸਿੱਖ ਨੌਜਵਾਨ ਵੀਰ ਆ ਬੈਠੇ। ਆਪਸ ਵਿਚ ਗੱਲਬਾਤ ਕਰਨ ਲੱਗੇ:

'ਅਰੇ ਭਈ, ਆਜ ਕਿਆ ਹੈ, ਸਿਖ ਲੋਕ ਮੀਠੀ ਲੱਸੀ ਬਾਂਟ ਰਹੇ ਹੈਂ ?

ਦੂਜਾ : 'ਠੀਕ ਤੋ ਮੁਝੇ ਭੀ ਮਾਲੂਮ ਨਹੀਂ, ਸ਼ਾਇਦ ਆਜ ਗੁਰੂ ਨਾਨਕ ਕਾ ਜਨਮ ਦਿਨ ਹੋਗਾ, ਤਭੀ ਖੁਸ਼ ਹੋ ਰਹੇ ਹੋਂਗੇ ਯੇ ਲੋਕ।'

ਮੇਰੀ ਤ੍ਰਾਹਿ ਕੇ ਚੀਸ ਨਿਕਲ ਗਈ, ਬੁਰਕੀ ਸੰਘ ਵਿਚ ਤੇ ਖੰਘ ਨਾਲ ਮਨ ਗਚ ਭਰ ਆਇਆ। ਅੰਦਰਲੇ ਦਰਦ ਨੂੰ ਲੁਕਾਂਦਿਆਂ ਹੋਇਆਂ, ਅਟਕਦੇ-ਅਟਕਦੇ ਉਹਨਾਂ ਤਾਂਈ ਬੇਨਤੀ ਕੀਤੀ :

"ਆਜ ਗੁਰੂ ਨਾਨਕ ਕਾ ਜਨਮ ਦਿਨ ਨਹੀਂ, ਗੁਰੂ ਅਰਜਨ ਸਾਹਿਬ ਕਾ ਸ਼ਹੀਦੀ ਦਿਨ ਹੈ। ਉਨਹੋਂ ਨੇ ਜ਼ੁਲਮ ਕਾ ਸਾਹਮਨਾ ਨਿਮਰਤ੍ਰਾ ਔਰ ਅਹਿੰਸਾ ਸੇ ਕੀਆ ਥਾ।"

ਬਸ ਹੋਰ ਬੋਲ, ਨਾ ਬੋਲ ਹੋਏ ਤੇ ਨਾ ਰੋਟੀ ਖਾ ਹੋਈ 'ਵਾਸ਼ ਬੇਸਿਨ' ਤੇ ਹੱਥ ਧੋਂਦੇ-ਧੋਂਦੇ ਹੰਝੂ ਕਿਰਨ ਲੱਗ ਪਏ। ਕੌਮ ਦੀ ਬਦਕਿਸਮਤੀ-ਠੰਡੀਆਂ ਛਬੀਲਾਂ ਤੇ ਲੱਖਾਂ ਰੁਪਏ ਵਹਾਉਣ ਵਾਲੇ ਕਿਸੇ ਨੂੰ ਗੁਰੂ ਅਰਜਨ ਸਾਹਿਬ ਬਾਰੇ ਦੱਸ ਨਹੀਂ ਸਕੇ।

ਕਾਸ਼ ! ਠੰਡੀ ਲੱਸੀ ਦੇ ਨਾਲ-ਨਾਲ ਸੁਖਮਨੀ ਸਾਹਿਬ ਦੇ ਗੁਟਕੇ ਵੰਡੇ ਜਾਣ, ਲੋਕ ਕਹਿਣ ਅੱਜ ਸੁਖਮਨੀ ਦੇ ਰਚਨਹਾਰ ਦਾ ਸ਼ਹੀਦੀ ਦਿਨ ਹੈ।

ਗੁਰੂ ਅਰਜਨ ਸਾਹਿਬ ਦੀ ਸੰਖੇਪ ਜੀਵਨ ਵੰਡੀ ਜਾਏ-ਲੋਕ ਕਹਿਣ-ਧੰਨ ਕੁਰਬਾਨੀ !

ਹਰ ਗੁਰਪੁਰਬ ਤੇ ਵੱਖ-ਵੱਖ ਬੋਲੀਆਂ ਵਿਚ ਗੁਰਬਾਣੀ ਦੇ ਗੁਟਕੇ, ਇਤਿਹਾਸ ਤੇ ਫਿਲਾਸਫੀ ਦੀਆਂ ਪੁਸਤਕਾਂ ਵੰਡੀਆਂ ਜਾਣ; ਗੁਜਰਾਤੀ, ਮਰਾਠੀ, ਤਾਮਿਲ, ਕੰਨੜ, ਅਸਾਮੀ, ਮਦਰਾਸੀ, ਸਾਰੇ ਹੈਰਾਨ ਹੋਣ ਤੇ ਕਹਿਣ-ਧੰਨ ਸਿੱਖੀ ਹੈ, ਸਾਨੂੰ ਵੀ ਸਿੰਘ ਸਜਾਓ। ਅਸਾਂ ਵੀ ਇਸ ਵਿਰਸੇ ਦੇ ਮਾਲਕ ਬਣਨਾ ਹੈ।

ਕਾਸ਼! ਸੰਸਾਰ ਭਰ ਦੀ ਇਕ ਵੀ ਸਿੰਘ ਸਭਾ ਇਸ ਪਾਸੇ ਪੈਰ ਪੁੱਟ ਲਏ ਤਾਂ ਸਿੱਖ ਇਨਕਲਾਬ ਹੀ ਆ ਜਾਏ। ਜਾਗਰੂਕ ਸੰਗਤ ਤੇ ਆਸ਼ਾਵਾਦੀ ਅਗਾਂਹਵਧੂ ਵੀਰ ਇਲਾਕੇ ਦੇ ਪ੍ਰਬੰਧਕਾਂ ਤੇ ਜ਼ੋਰ ਪਾਉਣ ਤਾਂ ਘਰ-ਘਰ ਅੰਦਰ ਧਰਮਸਾਲ ਸਥਾਪਿਤ ਹੋ ਜਾਏ ਤੇ ਹੋਵੇ ਕੀਰਤਨ ਸਦਾ ਵਸੋਆ।

ਹਰ ਸਿੱਖ ਆਪਣੇ ਘਰ ਵਿਚ ਇਕ ਨਿੱਕੀ ਜਿਹੀ ਨਿੱਜੀ ਲਾਇਬ੍ਰੇਰੀ ਬਣਾ ਲਵੇ। ਆਪ ਪੜ੍ਹੇ ਹੋਰਨਾਂ ਨੂੰ ਪੜ੍ਹਾਵੇ। ਆਏ ਗਏ ਨੂੰ ਪੁਸਤਕਾਂ ਭੇਂਟ ਕਰੇ, ਲੋੜਵੰਦ ਨੂੰ ਪੁਸਤਕ ਭੇਟਾ ਕਰੇ।

ਕਾਸ਼, ਅੱਜ ਦੂਰ-ਦੂਰੇਡੇ, ਕਿਸੇ ਨੁੱਕੜ ਵਿਚ ਬੈਠੇ ਇਕ ਵੀਰ/ਭੈਣ ਵੀ ਗੁਰੂ ਅਰਜਨ ਸਾਹਿਬ ਦੀ ਤੱਤੀ ਤਵੀ ਦਾ ਸੇਕ ਮਹਿਸੂਸ ਕਰਨ ਤੇ ਪ੍ਰਚਾਰ ਦੇ ਮੈਦਾਨ ਵਿਚ ਨਿੱਤਰ ਪੈਣ ਤਾਂ ਫਿਰ...ਅਗੰਮ, ਅਥਾਹ, ਅਗਾਹ ਦੀ ਸੋਝੀ ਹੋਵੇਗੀ, ਕੂੜ ਨਿਖੁੱਟੇਗਾ ਤੇ ਓੜਕ ਸੱਚ ਹੀ ਸੱਚ ਰਹੇਗਾ।

★★★★★

## ਸਾਡੇ ਵਾਲਾ ਪਾਠ ......

ਚਾਰ ਸਾਲ ਦੀ ਉਮਰ ਤੋਂ ਵੀ ਛੋਟਾ ਇਕ ਬੱਚਾ, ਇਕ ਦਿਨ ਜਦ ਸ਼ਾਮ ਨੂੰ ਗੁਰਦੁਆਰਾ ਸਾਹਿਬ ਕੋਲੋਂ ਲੰਘਿਆ, ਤਾਂ ਸੋ-ਦਰ ਦੇ ਪਾਠ ਦੀ ਆਵਾਜ਼ ਸੁਣ ਕੇ ਝਟ ਬੋਲ ਪਿਆ --- ਪਾਪਾ, ਪਾਪਾ, ਪਾਪਾ.... ਵੇਖੋ ਸਾਡੇ ਵਾਲਾ ਪਾਠ ਇਥੇ ਵੀ ਹੁੰਦਾ ਪਿਆ ਹੈ।

ਦਰਅਸਲ ਇਹ ਬੱਚਾ ਰੋਜ਼ ਸ਼ਾਮੀਂ ਪਰਿਵਾਰ ਤੇ ਮੁਹੱਲੇ ਦੇ ਬੱਚਿਆਂ ਨਾਲ ਬੈਠ ਕੇ ਸੋ-ਦਰ ਦਾ ਪਾਠ ਕਰਦਾ ਹੈ। ਜਦ ਉਸ ਨੇ ਉਹੀ ਪਾਠ ਗੁਰਦੁਆਰੇ ਹੁੰਦਿਆਂ ਸੁਣਿਆ ਤਾਂ ਹੈਰਾਨ ਹੋਇਆ ਕਿ ਜੋ ਪਾਠ ਅਸੀਂ ਘਰ ਵਿਚ ਕਰਦੇ ਹਾਂ ਉਹੀ ਗੁਰਦੁਆਰੇ ਹੋ ਰਿਹਾ ਹੈ।

ਕਾਸ਼ ! ਅਸੀਂ ਸਾਰੇ ਆਉਣ ਵਾਲੀ ਪੀੜ੍ਹੀ ਨੂੰ ਗੁਰਮਤਿ ਨਾਲ ਜੋੜਨ ਲਈ ਆਪਣੀ ਜ਼ਿੰਮੇਵਾਰੀ ਨਿਭਾਉਣ ਵਿਚ ਕਦੇ ਵੀ ਢਿੱਲ ਨਾ ਕਰੀਏ।

★★★★★

# ਨਿਜੀ ਅਨੁਭਵ

ਨਹੀਂ ਭੁੱਲਦਾ ਉਹ ਦਿਨ, ਉਹ ਪਲ ਤੇ ਉਹ ਗੱਲਬਾਤ, ਪਰ ਭੁੱਲ ਗਿਆ ਹੈ ਚਿਹਰਾ । ਹਾਂ-ਹਾਂ ਬੜੀ ਕੋਸ਼ਿਸ਼ ਦੇ ਬਾਵਜੂਦ ਵੀ ਨਹੀਂ ਚੇਤਾ ਆ ਰਿਹਾ। ਐਸਾ ਵਿਸਰਿਆ ਹੈ, ਉਹ ਸਾਬਤ ਸੂਰਤ ਗੁਰੂ ਕਾ ਸਿੱਖ ਕਿ ਹੁਣ ਤਰਲੋਮੱਛੀ ਹੁੰਦਾ ਹਾਂ-ਉਸਦੇ ਦਰਸ਼ਨਾਂ ਲਈ। ਜੀ ਕਰਦੈ-'ਤਿਸੁ ਪਹਿ ਆਪ ਵੇਚਾਈ।'

ਜਿਹੜਾ ਜਨ ਸਾਨੂੰ ਹਰਿ ਨਾਲ ਜੋੜ ਦੇਵੇ, ਫਿਰ ਕਿਉਂ ਨਾ 'ਚਰਨ ਗਹਉ ਬਕਉ ਸੁਭ ਰਸਨਾ' ਤੇ ਫਿਰ ਹੋਰ ਵੀ 'ਦੀਜੈ ਪ੍ਰਾਣ ਅਕੋਰ'।

ਗੱਲ ਇੰਞ ਚਲੀ ਕਿ ਇਕ ਗਭਰੇਟ ਦਿੱਲੀ ਵਿਖੇ ਡੀ.ਟੀ.ਸੀ. ਦੀ ਬਸ ਵਿਚ ਸਫਰ ਕਰ ਰਿਹਾ ਸੀ ਤੇ ਮਨ ਮਸਤ ਸੀ, ਬਾਰੀ ਚੋਂ ਬਾਹਰ ਦੇ ਨਜ਼ਾਰੇ ਵੇਖਣ ਵਿਚ। ਚਾਣਚਕ ਬਸ ਮੂਹਰੇ ਗਾਂ ਆ ਗਈ ਤੇ ਬਰੇਕ ਦੇ ਝਟਕੇ ਨਾਲ ਗਭਰੂ ਦੀ ਵਿਚਾਰ ਲੜੀ ਟੁੱਟੀ। ਉਸਨੇ ਨਾਲ ਦੀ ਸੀਟ ਤੇ ਇਕ ਸਾਬਤ ਸੂਰਤ ਗੁਰਸਿੱਖ ਨੂੰ ਬੈਠਿਆਂ ਵੇਖਿਆ। ਨਜ਼ਰਾਂ ਚਾਰ ਹੋਈਆਂ ਤੇ ਗੁਰਸਿੱਖ ਮੁਸਸਕਰਾ ਪਿਆ, ਪਰ ਗਭਰੂ, ਪਤਾ ਨਹੀਂ ਕਿਉਂ, ਮੂੰਹ ਵਟ ਕੇ ਦੂਜੇ ਪਾਸੇ ਵੇਖਣ ਲੱਗਾ।

ਗੁਰਸਿੱਖ ਨੇ ਗਲ ਕਰਨ ਦਾ ਬਹਾਨਾ ਲੱਭਦਿਆਂ ਪੁੱਛਿਆ : 'ਵੀਰ ਜੀ, ਇਹ ਬਸ ਪੂਸਾ ਰੋਡ ਤੋਂ ਹੋ ਕੇ ਜਾਏਗੀ।'

'ਹਾਂ ਜੀ ਦੋ ਸਟਾਪ ਛੱਡ ਕੇ ਤੀਜਾ ਪੂਸਾ ਰੋਡ ਦਾ ਸਟਾਪ ਹੀ ਹੈ', ਗਭਰੂ ਨੇ ਜੁਆਬ ਦਿੱਤਾ। ਬਸ ਫਿਰ ਕੀ ਸੀ ਗੱਲਾਂ ਬਾਤਾਂ ਦੀ ਝੜੀ ਲੱਗੀ। ਗੁਰਸਿੱਖ ਨੇ ਗੱਲਾਂ-ਗੱਲਾਂ ਵਿਚ ਹੀ ਉਸ ਨੌਜਵਾਨ ਪਟਕਾਧਾਰੀ ਮੁੰਡੇ ਨੂੰ ਗੁਰਬਾਣੀ, ਗੁਰ ਇਤਿਹਾਸ ਤੇ ਸਿੱਖ ਇਤਿਹਾਸ ਤੇ ਵਿਰਸੇ ਬਾਰੇ ਬੜੀਆਂ ਗੱਲਾਂ ਸਮਝਾ ਦਿੱਤੀਆਂ। ਨਾਲ ਹੀ ਪ੍ਰੇਰਣਾ ਕੀਤੀ ਕਿ ਪਟਕਾ ਛੱਡ ਹੁਣ ਦਸਤਾਰ ਸਜਾਇਆ ਕਰੋ।

ਨੌਜਵਾਨ ਮੁੰਡੇ ਨੇ ਇਹ ਗੱਲ ਮੰਨਣੋਂ ਇਨਕਾਰ ਕਰ ਦਿੱਤਾ ਤੇ ਕਿਹਾ "ਹਾਲੀ ਮੇਰੇ ਦਾਹੜੀ ਨਹੀਂ ਆਈ, ਜਦ ਦਾਹੜੀ ਆਵੇਗੀ, ਫਿਰ ਦਸਤਾਰ ਸਜਾਵਾਂਗਾ।" ਗੁਰਸਿੱਖ ਦਾ ਦਿਲ ਤਾਂ ਟੁੱਟ ਹੀ ਗਿਆ ਹੋਣਾ ਏ, ਪਰ ਉਸ ਫਿਰ ਵੀ ਅਖੀਰਲੀ ਪ੍ਰੇਰਨਾ ਕੀਤੀ, ਪਰ ਅਭਾਗੇ ਨੌਜਵਾਨ ਨੇ ਉਸ ਗੁਰਸਿੱਖ ਦੀ ਗੱਲ ਅਣਗੌਲੀ ਕਰ ਦਿੱਤੀ।

ਘਟਨਾ ਬੀਤੇ ਦੋ ਮਹੀਨੇ ਲੰਘ ਗਏ ਮੇਰੇ ਮਨ ਵਿਚੋਂ ਕਈ ਵਾਰੀ ਘਟਨਾ ਨੇ ਖੂਹ

ਦੀਆਂ ਟਿੰਡਾਂ ਵਾਂਗ ਗੇੜੇ ਘੱਤੇ। ਓੜਕ ਦਸਤਾਰ ਸਜਾਣੀ ਸ਼ੁਰੂ ਕਰ ਦਿੱਤੀ । ਗੁਰਸਿੱਖ ਦੀ ਪ੍ਰੇਰਣਾ ਸਦਕਾ ਧਾਰਮਿਕ ਰਸਾਲੇ ਤੇ ਪੁਸਤਕ ਵੀ ਪੜ੍ਹਨੀਆਂ ਸ਼ੁਰੂ ਕਰ ਦਿੱਤੀਆਂ।

ਜਦ ਤੋਂ ਮੇਰੇ ਨਾਲ ਉਪਰੋਕਤ ਘਟਨਾ ਵਾਪਰੀ ਹੈ। ਬਸ ਇਕ ਅਸੂਲ ਹੀ ਬਣਾ ਲਿਆ ਹੈ। ਘਰ, ਦੁਕਾਨ, ਮੁਹੱਲੇ, ਮੈਦਾਨ, ਦਫ਼ਤਰ , ਸਟੇਸ਼ਨ, ਅੱਡੇ, ਸੜਕ, ਸਕੂਲ, ਕਾਲਜ, ਗੁਰਦੁਆਰੇ-ਜਿਥੇ ਵੀ ਕੋਈ ਸਿੱਖ ਮਿਲੇ ਜ਼ਰੂਰ ਕੁਝ ਨਾ ਕੁਝ ਪ੍ਰੇਰਨਾ ਕਰਨੀ। ਭਾਵੇਂ ਉਸ ਵੇਲੇ ਮੇਰੀ ਕੀਤੀ ਪ੍ਰੇਰਨਾ ਦਾ ਅਸਰ ਸਾਹਮਣੇ ਆਵੇ ਜਾਂ ਨਾ ਤਾਂ ਕ਼ੀ ਹੈ ? ਜਿਵੇਂ ਮੈਨੂੰ ਦੋ ਮਹੀਨਿਆਂ ਬਾਅਦ, ਬਸ ਵਿਚ ਕਹੀ ਗੱਲ ਸਮਝ ਆਈ, ਹੋ ਸਕਦਾ ਹੈ ਜਿਸ ਨੂੰ ਮੈਂ ਪ੍ਰੇਰਨਾ ਕਰਾਂ ਉਸ ਤੇ ਵੀ ਇਸਦਾ ਅਸਰ ਪਵੇ।

ਹਾਂ, ਹਾਂ ਪਵੇਗਾ, ਭਾਵੇਂ ਤੁਸੀਂ ਵੀ ਕਰਕੇ ਵੇਖ ਲਵੋ। ਜਿਥੇ ਵੀ ਮੌਕਾ ਮਿਲੇ ਕਿਸੇ ਦਾ ਮਾਸਿਕ ਮੈਗਜ਼ੀਨ ਲਵਾ ਦਵੋ, ਦਸਵੰਧ ਦੀ ਵਰਤੋਂ ਸਮਝਾ ਦਵੋ, ਰਹਿਤ ਦ੍ਰਿੜ੍ਹ ਕਰਵਾ ਦਵੋ, ਸੋਚਣੀ ਦਾ ਪੱਧਰ ਉੱਚਾ ਚੁਕ ਲਵੋ, ਕੋਈ ਸਿਧਾਂਤ ਦ੍ਰਿੜ੍ਹ ਕਰਵਾ ਦਵੋ, ਗੁਰਬਾਣੀ ਵਿਚੋਂ ਕਿਸੇ ਸ਼ਬਦ ਜਾਂ ਤੁਕ ਦੇ ਅਰਥ ਦਸ ਦਵੋ - ਅਸਰ ਜ਼ਰੂਰ ਹੋਵੇਗਾ।

ਹਾਂ, ਹਾਂ ਜਿਵੇਂ ਬੀਮਾ ਏਜੰਟ ਹਰ ਵੇਲੇ ਗਾਹਕ ਦੀ ਭਾਲ ਵਿਚ ਰਹਿੰਦੇ ਹਨ, ਅਸੀਂ ਵੀ ਆਲੇ-ਦੁਆਲੇ ਗੁਰਸਿੱਖੀ ਦੇ ਗਾਹਕ ਦੀ ਤਲਾਸ਼ ਕਰੀਏ; ਭਾਵੇਂ ਕਿਤੇ ਨਿਰਾਸ਼ਾ ਮਿਲੇ ਜਾਂ ਆਸ਼ਾ, ਅਸਾਂ ਤਾਂ ਢੰਢੋਰਾ ਪਿੱਟੀ ਜਾਣਾ ਏ।

ਅੱਜ ਫਿਰ ਕਈ ਵਾਰੀ ਦਿਲ ਬਿਹਬਲ ਹੋ ਉਠਦਾ ਹੈ ਕਿ ਕਿਤੇ ਉਹ ਗੁਰਸਿੱਖ ਇਹ ਪੜ੍ਹ ਕੇ ਮੈਨੂੰ ਦਰਸ਼ਨ ਦੇ ਦਵੇ। ਹਾਂ, ਹਾਂ, ਉਸਨੇ ਮੈਨੂੰ ਨਿੱਕੀ ਜਿਹੀ ਯਾਤਰਾ ਵਿਚ ਪ੍ਰੇਰਣਾ ਕਰਕੇ ਚੰਗੇ ਪਾਸੇ ਲਾਇਆ ਹੈ, ਮੈਂ ਕਿਉਂ ਨਾ ਉਸਤੋਂ ਬਲਿਹਾਰੇ ਜਾਵਾਂ?

ਵੀਰਾ ਮਿਲ ਪਵੀਂ ਕਿਤੇ ! ਹੁਣ ਤੇ ਮੈਂ ਵੀ ਤੇਰੇ ਮਿਸ਼ਨ ਤੇ ਤੁਰੀ ਜਾ ਰਿਹਾ ਹਾਂ- ਮੇਰੀ ਉੱਦਣ ਦੀ ਭੁੱਲ ਨੂੰ ਬਖਸ਼ ਦੇਵੀਂ, ਮਿਲ ਪੈ ਕਿਤੇ ਤੇ ! ਕਿਤੇ ਤੇ!

★★★★★

# ਫ਼ਰਕ ਹੈ !

ਲਗਭਗ ਇਕ ਸਦੀ ਪਹਿਲਾਂ ਇਹ ਕਿਹਾ ਜਾਂਦਾ ਸੀ ਕਿ ਈਸਾਈਆਂ ਨੇ, ਆਰੀਆ ਸਮਾਜੀਆਂ ਨੇ ਤੇ ਹੋਰਨਾਂ ਧਰਮਾਂ ਤੇ ਫ਼ਿਰਕਿਆਂ ਨੇ ਆਪਣੇ-ਆਪਣੇ ਪੈਗੰਬਰਾਂ-ਇਸ਼ਟਾਂ ਦੇ ਨਾਂ ਹੇਠ ਸਕੂਲ ਖੋਲ੍ਹੇ ਹਨ। ਹਸਪਤਾਲ ਬਣਾਏ ਹਨ, ਪਰ ਸਿੱਖਾਂ ਦਾ ਕੋਈ ਸਕੂਲ ਨਹੀਂ, ਹਸਪਤਾਲ ਨਹੀਂ।

ਲਉ ਜੀ, ਇਹ ਕੌਮ ਐਸੀ ਕਿ ਜਿਸ਼ ਪਾਸੇ ਵੱਲ ਪੈ ਜਾਏ, ਬਸ ਕੰਮ ਪੂਰਾ ਕਰਕੇ ਹੀ ਛੱਡਦੀ ਹੈ। ਅੱਜ ਥਾਂ-ਥਾਂ ਤੇ ਖਾਲਸਾ ਸਕੂਲ ਅਤੇ ਕਾਲਜ ਬਣ ਗਏ ਹਨ। ਸ੍ਰੀ ਗੁਰੂ ਤੇਗ ਬਹਾਦਰ ਹਸਪਤਾਲ ਵੀ ਅਨੇਕਾਂ ਥਾਵਾਂ ਤੇ ਬਣ ਗਏ ਹਨ। ਗੁਰਦੁਆਰਿਆਂ ਦੇ ਪ੍ਰਬੰਧਕ ਹੁਣ ਨਾਲ-ਨਾਲ ਪਬਲਿਕ ਸਕੂਲ ਅਤੇ ਡਿਸਪੈਂਸਰੀਆਂ ਵੀ ਖੋਲ੍ਹ ਰਹੇ ਹਨ। ਮੁਬਾਰਕ ਹੈ ਇਹ ਸਭ ਕੁਝ। ਸ਼ਾਬਾਸ ਹੈ ਇਨ੍ਹਾਂ ਸਾਰਿਆਂ ਬੁਧੀਜੀਵੀਆਂ ਅਤੇ ਮਰਜੀਵੜਿਆਂ ਨੂੰ।

ਪਰ ਹਾਲੀ ਵੀ ਇਹ ਫਰਕ ਰਹਿ ਗਿਆ ਹੈ ਤੇ ਜਿਸ ਕਰਕੇ ਕੁਝ ਅਸਥਾਨਾਂ ਤੇ 'ਖਾਲਸੇ' ਦੇ ਨਾਂ ਦੇ ਬਣੇ ਸਾਰੇ ਸਕੂਲਾਂ/ਕਾਲਜਾਂ/ਡਿਸਪੈਂਸਰੀਆਂ ਤੇ ਹਸਪਤਾਲਾਂ ਆਦਿ ਅਦਾਰਿਆਂ ਤੇ ਬੜਾ ਵੱਡਾ ਸਵਾਲੀਆ ਨਿਸ਼ਾਨ ਖੜਾ ਹੋ ਗਿਆ ਹੈ ?

ਇਹ ਫਰਕ ਕੀ ਹੈ ? ਈਸਾਈ ਅਦਾਰਿਆਂ ਦਾ ਸਭ ਤੋਂ ਵੱਡਾ ਮਕਸਦ ਲੋਕਾਂ ਤੱਕ ਈਸਾ ਜੀ ਦਾ ਸੰਦੇਸ਼ ਪਹੁੰਚਾਣਾ ਹੈ। ਕਾਲਜਾਂ, ਹਸਪਤਾਲਾਂ ਵਿਚ ਇਹਨਾਂ ਦੇ ਪ੍ਰਚਾਰਕ ਲੋਕਾਂ ਦਾ ਮਨ ਬਦਲਣ ਦਾ ਜਤਨ ਕਰਦੇ ਹਨ। ਇਹਨਾਂ ਦੇ ਹਸਪਤਾਲਾਂ ਦੇ ਡਾਕਟਰਾਂ ਵਿਚ ਈਸਾਈਮਤ ਦੀ ਸੇਵਾ ਕਰਨ ਦੀ ਪ੍ਰਬੱਲ ਭਾਵਨਾ ਹੈ।

ਪਰ ਦੂਜੇ ਬੰਨੇ ਸਾਡੇ ਅਦਾਰਿਆਂ ਵਿਚ ਇਹ ਨਹੀਂ ਹੈ। ਇਥੋਂ ਤਕ ਕਿ ਗੁਰਮਤਿ ਦੇ ਵਿਰੁੱਧ ਚੱਲਣ ਵਾਲੇ ਕਈ ਪ੍ਰੋਫੈਸਰ ਤੇ ਡਾਕਟਰ ਸਾਡੇ ਅਦਾਰਿਆਂ ਵਿਚ ਸਿਫਾਰਸ਼ੀ ਕਾਰਨਾਂ ਕਰਕੇ ਲੱਗੇ ਹੋਏ ਹਨ। ਇਹ ਇਹਨਾਂ ਅਦਾਰਿਆਂ ਵਿਚ ਆਪਣੇ ਲੋਕਾਂ ਨੂੰ ਗੁਰਮਤਿ ਨਾਲੋਂ ਤੋੜਨ ਦਾ ਜਤਨ ਕਰਦੇ ਹਨ। ਪੰਜਾਬ ਵਿਚ ਕਈ ਨਾਸਤਕ ਜਥੇਬੰਦੀਆਂ ਇਹ ਵੀ ਕਹਿੰਦੀਆਂ ਸੁਣੀਆਂ ਗਈਆਂ ਹਨ ਕਿ 'ਸਿਖੋ-ਤੁਸੀਂ ਗੁਰੂ ਨਾਨਕ ਕਾਲਜ ਖੋਲੋ, ਪਰ ਯਾਦ ਰਖਿਓ-Guru Nanak will sit at the gate ( i.e.board of the college) ਭਾਵ: ਬਾਹਰ ਗੁਰੂ ਨਾਨਕ ਦੇ ਨਾਮ ਦਾ ਬੋਰਡ ਹੀ

ਲੱਗਾ ਹੋਵੇਗਾ। ਅੰਦਰ ਪੜ੍ਹਾਉਣ ਵਾਲੇ ਸਾਡੇ ਬੰਦੇ ਹੀ ਹੋਣਗੇ।

ਸੋ ਇਹ ਗੱਲ ਸਪੱਸ਼ਟ ਹੈ ਕਿ ਅਦਾਰਿਆਂ ਦੀਆਂ ਬਿਲਡਿੰਗਾਂ ਬਣਾ ਕੇ ਕੰਮ ਸ਼ੁਰੂ ਕਰ ਦੇਣਾ ਹੀ ਸਭ ਕੁਝ ਨਹੀਂ ਹੈ, ਸਗੋਂ ਕਿਸੇ ਟੀਚੇ ਵੱਲ ਅੱਗੇ ਵੱਧਣਾ ਲਾਜ਼ਮੀ ਹੈ।

Stress more on human resources than on material resources.

ਭਾਵ: ਹੁਣ ਮਨੁੱਖੀ ਸ਼ਕਤੀ ਵੱਲ ਵਧੇਰੇ ਧਿਆਨ ਦੇਣਾ ਚਾਹੀਦਾ ਹੈ। ਬਜਾਏ ਕਿ ਸਿਰਫ ਬਿਲਡਿੰਗਾਂ ਬਣਾਈਆਂ ਜਾਣ।

ਇਕ ਗੱਲ ਹੋਰ ਜੇ ਬਿਲਡਿੰਗਾਂ ਦੇ ਪ੍ਰਬੰਧਕ ਇਸ ਪਾਸੇ ਵੱਲ ਹੁਣ ਵੀ ਧਿਆਨ ਨਹੀਂ ਕਰਦੇ ਤਾਂ ਹੁਣ ਹਰ ਇਲਾਕੇ ਦੀ ਜਾਗਰੂਕ ਸੰਗਤ ਨੂੰ, ਨੌਜਵਾਨਾਂ ਨੂੰ ਸਥਾਨਕ ਇਮਾਰਤਾਂ ਦੀ ਸੁਵਰਤੋਂ ਕਰਨ ਵੱਲ ਅੱਗੇ ਵੱਧਣਾ ਚਾਹੀਦਾ ਹੈ। ਬਿਲਡਿੰਗਾਂ ਬਣਾਉਣ ਵਾਲਿਆਂ ਨੇ ਬੜੀ ਮਿਹਨਤ ਕਰਕੇ ਉਸਾਰੀਆਂ ਕਰ ਦਿੱਤੀਆਂ ਹਨ। ਹੁਣ ਪ੍ਰਚਾਰਕਾਂ ਦੀ ਡਿਊਟੀ ਹੈ ਕਿ ਉਹ ਕਿਵੇਂ ਇਹਨਾਂ ਦੀ ਠੀਕ ਵਰਤੋਂ ਕਰਦੇ ਹਨ।

ਕੀ ਬੁੱਧੀਜੀਵੀ ਵੀ ਇਸ ਪਾਸੇ ਵੱਲ ਸੋਚਣਗੇ ?

* * * * *

# ਦਲੇਰ ਗ੍ਰੰਥੀ ਸਿੰਘ

ਘਰ ਵਾਲਿਆਂ ਨੇ ਗਰੰਥੀ ਸਿੰਘ ਜੀ ਨੂੰ ਇਹ ਬਚਨ ਦੇ ਕੇ ਬੁਲਾਇਆ ਸੀ ਕਿ ਅਸੀਂ ਪੂਰਨ ਗੁਰਮਰਯਾਦਾ ਅਨੁਸਾਰ ਹੀ ਅਨੰਦ ਕਾਰਜ ਕਰਨਾ ਹੈ ਤੇ ਜੈਮਾਲਾ ਵੀ ਨਹੀਂ ਪਾਈ ਜਾਏਗੀ, ਪਰ ਮੌਕੇ ਤੇ ਉਹਨਾਂ ਜੈਮਾਲਾ ਦੀ ਰਸਮ ਕੀਤੀ। ਜਾਗਰੂਪ, ਸੁਚੇਤ ਅਤੇ ਸਿਆਣੇ ਗ੍ਰੰਥੀ ਸਿੰਘ ਬਿਨਾਂ ਲਾਵਾਂ ਪੜ੍ਹੇ ਉਥੋਂ ਚਲ ਪਏ। ਘਰ ਦਿਆਂ ਬਥੇਰੀਆਂ ਅਰਜ਼ੋਈਆਂ ਕੀਤੀਆਂ। ਓੜਕ (ਅੰਤ) ਕਿਸੇ ਹੋਰ ਗ੍ਰੰਥੀ ਸਿੰਘ ਪਾਸੋਂ ਲਾਵਾਂ ਪੜ੍ਹਵਾਈਆਂ ਗਈਆਂ।

ਅੱਜ ਸਮਾਜ ਵਿਚ ਪਹਿਲੇ ਗ੍ਰੰਥੀ ਸਿੰਘ ਦੀ ਥਾਂ-ਥਾਂ ਚਰਚਾ ਹੈ, ਸਿਫਤ ਹੈ ਤੇ ਦੂਜਾ ਵਿਚਾਰਾ ਆਪਣੇ ਕੀਤੇ ਤੇ ਪਛਤਾ ਰਿਹਾ ਹੈ।

* * * * *

# ਆਲਸ ਕੱਲ੍ਹ ਕਰਾਂਗੇ

ਕਹਿੰਦੇ ਹਨ ਕਿ ਪਰੀਖਿਆ ਵਿਚ ਵਿਦਿਆਰਥੀਆਂ ਨੂੰ "ਆਲਸ ਕੀ ਹੈ?" ਦੇ ਵਿਸ਼ੇ ਤੇ ਲੇਖ ਲਿਖਣ ਲਈ ਕਿਹਾ ਗਿਆ। ਸਾਰੇ ਵਿਦਿਅਰਥੀਆਂ ਨੇ ਬੜੇ ਚੰਗੇ ਢੰਗ ਨਾਲ ਆਲਸ ਦੇ ਅਰਥ, ਲਾਭ, ਨੁਕਸਾਨ ਤੇ ਹਰ ਪੱਖ ਬਾਰੇ ਵਿਚਾਰ ਲਿਖੇ, ਪਰ ਇਕ ਵਿਦਿਆਰਥੀ ਨੇ ਚਾਰ ਪੰਨੇ ਖਾਲੀ ਛੱਡ ਕੇ ਅਖੀਰੀ ਲਿੱਖ ਦਿੱਤਾ "ਇਹੀ ਆਲਸ ਹੈ।" ਚੁਟਕਲੇ ਮੁਤਾਬਕ ਇਸ ਵਿਦਿਆਰਥੀ ਨੂੰ ਪਹਿਲਾ ਇਨਾਮ ਪ੍ਰਾਪਤ ਹੋਇਆ।

ਖ਼ੈਰ ਕੁਝ ਵੀ ਹੋਵੇ, ਆਲਸ ਸਾਡੇ ਸਭ ਦੇ ਨਿੱਤ ਦੇ ਜੀਵਨ ਵਿਚ ਚੰਗਾ ਵਾਹਵਾ ਰੋਲ ਨਿਭਾਉਂਦਾ ਹੈ। ਹਾਂ, ਜੋ ਇਸ ਦੀ ਪਕੜ-ਜਕੜ ਤੋਂ ਤਕੜੇ ਹੋ ਕੇ ਨਿਕਲ ਗਏ, ਉਹ ਤਾਂ 'ਵਾਹ ਭਲੇ' ਹੀ ਹਨ।

ਸਿਆਣੇ ਕਹਿੰਦੇ ਹਨ: ਬੰਦੇ ਦਾ ਸਭ ਤੋਂ ਵੱਡਾ ਦੁਸ਼ਮਣ 'ਆਲਸ' ਹੀ ਹੈ, ਪਰ ਇਹ ਜਾਣਦੇ ਹੋਏ ਵੀ ਅਸੀਂ 'ਆਲਸ' ਦੀ ਮਾਰ ਤੋਂ ਬਚ ਨਹੀਂ ਸਕੇ। ਸਾਡੇ ਕਈ ਉਸਾਰੂ ਕੰਮਾਂ ਵਿਚ ਦੇਰੀ ਹੋਣ ਦਾ ਕਾਰਣ ਆਲਸ ਹੀ ਹੈ। ਕਈ ਕੰਮ ਤਾਂ ਇਸ ਕਾਰਣ ਨੇ ਪਰੇ ਚੜ੍ਹ ਹੀ ਨਹੀਂ ਪਾਂਦੇ।

ਮੇਰੇ ਵਰਗੇ ਇਹ ਕਹਿਣੇ ਵਾਲੇ ਲੋਕ 'ਜੀ ਟਾਈਮ ਨਹੀਂ ਮਿਲਦਾ', ਅਸਲ ਵਿਚ ਆਲਸ ਦੀ ਮਹਾਂਮਾਰੀ ਦੀ ਲਪੇਟ ਵਿਚ ਆਏ ਹੁੰਦੇ ਨੇ। ਐਸੇ ਲੋਕਾਂ ਦੀ ਇਹ ਵੀ ਸ਼ਿਕਾਇਤ ਹੁੰਦੀ ਹੈ ਕਿ-'ਦਿਨ ਦੇ ਚੌਵੀ ਘੰਟੇ ਘੱਟ ਹੁੰਦੇ ਹਨ ਤੇ ਛੱਤੀ ਘੰਟਿਆਂ ਦਾ ਇਕ ਦਿਨ ਹੋ ਜਾਵੇ ਤਾਂ ਵਧੇਰੇ ਕੰਮ ਹੋ ਸਕਦਾ ਹੈ।'

ਦੂਜੇ ਪਾਸੇ ਐਸੇ ਲੋਕ ਵੀ ਹਨ, ਜਿਨ੍ਹਾਂ ਆਲਸ 'ਤੇ ਫਤਹਿ ਪ੍ਰਾਪਤ ਕਰ ਲਈ। ਅੰਮ੍ਰਿਤ ਵੇਲੇ ਉਠ ਕੇ ਨਿਤਨੇਮ ਕਰਨਾ ਤੇ ਫਿਰ ਸਾਰਾ ਦਿਨ ਚੁਸਤ ਫੁਰਤੀਲੇ ਤੁਰਦੇ ਰਹਿਣਾ। ਐਸੇ ਲੋਕ ਜਿਹੜੇ ਕੰਮ ਨੂੰ ਹੱਥ ਪਾਂਦੇ ਹਨ, ਪੂਰਾ ਕਰਕੇ ਹੀ ਛੱਡਦੇ ਹਨ। Now or Never ਭਾਵ 'ਹੁਣ ਜਾਂ ਕਦੀ ਨਹੀਂ' ਹੀ ਇਹਨਾਂ ਦਾ ਨਾਅਰਾ ਹੁੰਦਾ ਹੈ, ਤੇ ਫਿਰ ਇਹਨਾਂ ਨੂੰ ਦੇਖ ਕੇ ਸੁਭਾਵਕ ਹੀ ਪੁੱਛ ਬੈਠੀਦਾ ਹੈ-'ਤੁਸੀਂ ਏਨਾ ਕੰਮ ਕਿਵੇਂ ਕਰ ਲੈਂਦੇ ਹੋ?'

ਸਫਲਤਾ ਦਾ ਰਾਜ਼, ਆਲਸ 'ਤੇ ਫਤਹਿ ਪਾਣਾ ਹੀ ਹੈ। ਜਿਹੜਾ ਕੰਮ ਫੜੋ, ਉਸਨੂੰ ਪੂਰਾ ਕਰਕੇ ਛੱਡੋ, ਪਰ ਗੱਲੀਂ ਆਲਸ ਨਹੀਉਂ ਜੇ ਭੱਜਦਾ, ਕਮਰਕੱਸੇ ਕਰਨੇ ਪੈਣਗੇ।

ਵੈਸੇ ਜੇ ਚੰਗਾ ਸਾਥੀ ਮਿਲ ਜਾਏ ਤਾਂ ਕਾਫੀ ਹੱਦ ਤੀਕ ਆਲਸ ਨੂੰ ਭਾਜੜਾਂ ਪੈ ਜਾਂਦੀਆਂ ਹਨ।

ਅਸੀਂ ਹਰ ਕੰਮ ਕੱਲ੍ਹ ਤੇ ਪਾ ਦਿੰਦੇ ਹਾਂ, ਚਲੋ ਕੱਲ੍ਹ ਕਰ ਲਵਾਂਗੇ - ਤੇ ਜੇ ਇਸੇ ਲੜੀ ਵਿਚ 'ਆਲਸ ਸਾਹਿਬ' ਨੂੰ ਵੀ ਸ਼ਾਮਲ ਕਰ ਲਈਏ ਤਾਂ ਬੜਾ ਚੰਗਾ ਹੋਵੇਗਾ। ਭਾਵ ਜਦ ਵੀ ਆਲਸ ਆਵੇ ਅਸੀਂ ਕਹੀਏ-'ਆਲਸ ਕੱਲ੍ਹ ਕਰਾਂਗੇ'।

ਪਰ ਧਿਆਨ ਰਖਿਓ ਕਿਤੇ 'ਆਲਸ ਕੱਲ੍ਹ ਕਰਾਂਗੇ' ਦੀ ਗੱਲ ਵੀ ਕੱਲ੍ਹ ਤੇ ਹੀ ਨਾ ਪਾ ਦੇਈਏ। ਮੇਰੇ ਨਾਲ ਵੈਸੇ ਇਹੀ ਹੁੰਦਾ ਆ ਰਿਹਾ ਹੈ - ਤੁਸੀਂ ਖ਼ਿਆਲ ਕਰ ਲੈਣਾ।

★ ★ ★ ★ ★

# ਦਾਜ ਅਤੇ ਗੁਰਮਤਿ

ਲੜਕੀ ਨੂੰ ਮਾਪਿਆਂ ਵਲੋਂ ਵਿਆਹ 'ਤੇ ਦਿੱਤੇ ਜਾਂਦੇ ਸਮਾਨ ਨੂੰ ਦਾਜ ਆਖਿਆ ਜਾਂਦਾ ਹੈ। ਇਹ ਇਕ ਪੁਰਾਣਾ ਰਿਵਾਜ ਸੀ, ਪਰ ਅੱਜ ਇਸ ਵਿਚ ਗੰਭੀਰ ਖਾਮੀਆਂ ਆਉਣ ਨਾਲ ਇਹ ਇਕ ਸਮਾਜਕ ਬੁਰਾਈ ਬਣ ਚੁੱਕਾ ਹੈ। ਗੁਰਮਤਿ ਦਾ ਦਾਜ ਪ੍ਰਤੀ ਦ੍ਰਿਸ਼ਟੀਕੋਣ ਸਮਾਜਕ ਵਰਤਾਰੇ ਨਾਲੋਂ ਵੱਖਰਾ ਹੈ। ਜਦੋਂ ਛੇਵੇਂ ਪਾਤਸ਼ਾਹ ਮੀਰੀ ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਪੁੱਤਰ (ਗੁਰੂ) ਤੇਗ ਬਹਾਦਰ ਜੀ ਦਾ ਅਨੰਦਕਾਰਜ ਭਾਈ ਲਾਲ ਚੰਦ ਦੀ ਸਪੁੱਤਰੀ (ਮਾਤਾ) ਗੁਜਰੀ ਜੀ ਨਾਲ ਹੋਇਆ, ਤਾਂ ਗੁਜਰੀ ਜੀ ਦੇ ਪਿਤਾ ਭਾਈ ਲਾਲ ਚੰਦ ਨੇ ਬੜੀ ਅਧੀਨਗੀ ਨਾਲ ਕਿਹਾ ਕਿ ਉਹ ਗੁਰੂ ਯੋਗ ਕੁਝ ਦੇ ਨਾ ਸਕੇ। ਇਸ ਦੇ ਜੁਆਬ 'ਚ ਛੇਵੇਂ ਪਾਤਸ਼ਾਹ ਨੇ ਫੁਰਮਾਇਆ -

ਲਾਲ ਚੰਦ, ਤੁਮ ਦੀਨੋ ਸਕਲ ਬਿਸਾਲਾ ਜਿਨ ਤਨੁਜਾ ਅਰਪਨ ਕੀਨੰ, ਤੈਂ ਪਾਛੈ ਕਿਆ ਰਖ ਲੀਨੰ।।

ਭਾਵ : ਇਹ ਕਿ ਲਾਲ ਚੰਦ, ਤੁਸਾਂ ਸਭ ਕੁਝ ਦੇ ਦਿੱਤਾ ਹੈ, ਕਿਉਂਕਿ ਜਿਸ ਨੇ ਬੱਚੀ ਹੀ ਦੇ ਦਿੱਤੀ, ਉਸ ਨੇ ਪਿਛੇ ਰਖਿਆ ਹੀ ਕੀ ਹੈ? ਕੀ ਅਸੀਂ ਸਿੱਖ ਕਹਾਉਣ ਵਾਲੇ ਇਸ ਪ੍ਰਤੀ ਸੁਹਿਰਦ ਹਾਂ ?

★ ★ ★ ★ ★

# ਸੇਵਾ ਵਿਚ ਲੁਕੀ, ਸਿੱਖੀ ਦੀ ਚੜ੍ਹਦੀ ਕਲਾ

ਹੁਣੇ-ਹੁਣੇ ਟੈਲੀਵਿਜ਼ਨ ਤੇ ਇਕ ਵਿਸ਼ੇਸ਼ ਸੂਚਨਾ ਸੁਣਾਈ ਗਈ :

'ਦਿੱਲੀ ਵਿਖੇ ਜਮੁਨਾ ਨਦੀ ਖ਼ਤਰੇ ਦੇ ਨਿਸ਼ਾਨ ਤੋਂ ਉੱਪਰ ਵਹਿ ਰਹੀ ਹੈ। ਆਲੇ-ਦੁਆਲੇ ਦੇ ਪਿੰਡਾਂ ਤੇ ਦਿੱਲੀ ਦੇ ਕੁਝ ਇਲਾਕਿਆਂ ਵਿਚ ਪਾਣੀ ਭਰ ਜਾਣ ਦਾ ਖਤਰਾ ਹੈ।'

ਇਹ ਕੋਈ ਨਵੀਂ ਗੱਲ ਤਾਂ ਨਹੀਂ। ਹਰ ਸਾਲ ਕਈ ਥਾਵਾਂ ਤੇ ਹੜ੍ਹ ਆਂਦਾ ਹੈ। ਲੋਕ ਘਰੋਂ ਬੇਘਰ ਹੋ ਜਾਂਦੇ ਹਨ। ਆਸਰਿਉਂ ਨਿਆਸਰੇ ਹੋ ਜਾਂਦੇ ਹਨ। ਮਾਲ ਅਸਬਾਬ ਤਬਾਹ ਹੋ ਜਾਂਦਾ ਹੈ। ਡੰਗਰ ਮਾਰੇ ਜਾਂਦੇ ਹੈਨ ਤੇ ਕਿਤੇ-ਕਿਤੇ ਤਾਂ ਬੰਦੇ ਵੀ ਹੜ੍ਹ ਦਾ ਸ਼ਿਕਾਰ ਹੋ ਹੜ੍ਹ ਦੀ ਖੁਰਾਕ ਬਣ ਜਾਂਦੇ ਹਨ।

ਦੂਜੇ ਪਾਸੇ ਕਈ ਥਾਵਾਂ ਤੇ ਪਾਣੀ ਦੀ ਥੁੜ੍ਹ ਕਾਰਨ, ਕਾਲ ਪੈ ਜਾਂਦਾ ਹੈ। ਸੁੱਧ--ਬ-ਸੁੱਧ। ਪੀਣ ਲਈ ਪਾਣੀ ਨਹੀਂ ਮਿਲਦਾ। ਇਥੇ ਵੀ ਲੋਕ ਮਾਰੇ ਜਾਂਦੇ ਹਨ। ਡੰਗਰ ਮਰ ਜਾਂਦੇ ਹਨ।

ਐਤਕੀਂ ਤਾਂ ਇਕ ਹੋਰ ਕੁਦਰਤੀ ਆਫ਼ਤ ਭੁਚਾਲ ਨੇ ਦੇਸ਼ ਭਰ ਅਤੇ ਗਵਾਂਢੀ ਦੇਸ਼ਾਂ ਵਿਚ ਤਬਾਹੀ ਮਚਾ ਦਿੱਤੀ। ਉੱਚੀਆਂ ਮਹਿਲ ਮਾੜੀਆਂ ਵਿਚ ਨਿਵਾਸ ਕਰਨ ਵਾਲੇ ਖ਼ਾਲੀ ਹੱਥ ਘਰ ਛੱਡ ਕੇ ਭੱਜ ਪਏ। ਕਈ ਮਕਾਨ ਢਹਿ ਗਏ ਤੇ ਕਈ ਲੋਕ ਚੜ੍ਹਾਈ ਕਰ ਗਏ।

ਅਜਿਹੀਆਂ ਖ਼ਬਰਾਂ ਕੋਈ ਨਵੀਆਂ ਨਹੀਂ। ਅਸੀਂ ਮਹਿਫ਼ੂਜ਼ (safe) ਥਾਵਾਂ ਤੇ ਬੈਠੇ ਲੋਕ ਬੱਸ ਸੁਣ ਕੇ ਅਣਸੁਣੀ ਕਰ ਦਿੰਦੇ ਹਾਂ ਤੇ ਸਾਡਾ ਰੋਜ਼ਨਾਮਚਾ ਉਵੇਂ ਕਿਵੇਂ ਚਲਦਾ ਰਹਿੰਦਾ ਹੈ --- ਬੇਅਸਰ, ਬੇਲਾਗ, ਬੇਪਰਵਾਹ, ਨਿਰਵਿਘਨ।

ਪਰ ਨਾ ਸਾਡੇ ਗੁਰੂਆਂ ਨੇ ਇੰਝ ਕੀਤਾ ਨਾ ਕਰਨ ਲਈ ਕਿਹਾ।

ਜੇ ਭੁੱਖੇ ਸਾਧੂਆਂ ਨੂੰ ਭੁੱਖ ਲੱਗੀ ਤਾਂ ਗੁਰੂ ਨਾਨਕ ਪਾਤਸ਼ਾਹ ਨੇ 20 ਰੁਪਏ ਦਾ ਸੱਚਾ ਸੌਦਾ ਕਰ ਲਿਆ।

ਜੇ ਲਾਹੌਰ ਵਿਚ ਗਿਲ੍ਹਟੀ ਤਾਪ ਫੈਲਿਆ ਤਾਂ ਗੁਰੂ ਅਰਜਨ ਪਾਤਸ਼ਾਹ ਦਰਬਾਰ ਸਾਹਿਬ ਦੀ ਉਸਾਰੀ ਲਈ ਇਕੱਠਤ ਕੀਤੀ ਮਾਇਆ ਤੇ ਸਿੱਖ ਸੇਵਕਾਂ ਨੂੰ ਲੈ ਕੇ ਲਾਹੌਰ ਦੀਆਂ ਗਲੀਆਂ ਵਿਚ ਸੇਵਾ ਲਈ ਜੁੱਟ ਗਏ।

ਛੇਵੇਂ ਪਾਤਸ਼ਾਹ ਨੇ ਜੰਮੂ ਕਸ਼ਮੀਰ ਵਿਚ ਫੈਲੀ ਬੀਮਾਰੀ ਤੋਂ ਲੋਕਾਂ ਨੂੰ ਬਚਾਇਆ।

ਅੱਠਵੇਂ ਪਾਤਸ਼ਾਹ ਨੇ ਦਿੱਲੀ ਦੇ ਚੇਚਕ ਨਾਲ ਪੀੜਤ ਲੋਕਾਂ ਦੀ ਸੇਵਾ ਕੀਤੀ।

ਪਰ ਅੱਜ ਅਸੀਂ ਭੁੱਲ ਗਏ ਹਾਂ ਇਹ ਸਭ। ਵਿਰਲਾ ਸਿੱਖ ਜਾਂ ਕੋਈ ਦੁਰਲੱਭ ਸਿੱਖ ਜਥੇਬੰਦੀ ਹੀ ਸਮਾਜ ਸੇਵਾ ਦੇ ਕਾਰਜਾਂ ਵਿਚ ਜੁੱਟੀ ਹੈ।

ਜੇ ਹੜ੍ਹ ਵੇਲੇ, ਅਕਾਲ ਵੇਲੇ, ਭੁਚਾਲ ਵੇਲੇ-ਪੂਰਨ ਬਾਣੇ ਵਿਚ, ਬਾਣੀ ਨਾਲ ਭਿੱਜੇ ਨਿਸ਼ਕਾਮ ਸੇਵਾ ਭਾਵ ਵਾਲੇ ਵੀਰ ਸੇਵਾ ਲਈ ਜੁੱਟ ਜਾਣ ਤਾਂ.......।

ਲੋਕ ਫਿਰ ਦੁਬਾਰਾ ਕਹਿ ਉੱਠਣਗੇ, ਧੰਨ ਹਨ ਸਿੱਖ ! ਧੰਨ ਸਿੱਖੀ !!

ਸਿੱਖੀ ਸਰੂਪ ਤੇ ਕੈੜੀਆਂ ਨਿਗਾਹਾਂ ਰੱਖਣ ਵਾਲੇ ਸ਼ਰਮਸਾਰ ਹੋਏ, ਆਪਣੇ ਕੀਤੇ ਤੇ ਪਛਤਾਵਾ ਕਰਨਗੇ। ਪੱਥਰਾਂ ਦੀ ਥਾਂ ਫੁੱਲਾਂ ਦੀ ਵਰਖਾ ਹੋਣ ਲੱਗੇਗੀ।

ਲੋਕ ਬਿਨਾਂ ਕਹੇ ਹੀ ਆਪੇ ਹੀ ਸਿੱਖੀ ਵੱਲ ਪ੍ਰੇਰਿਤ ਹੋ ਘੇਣਗੇ ਤੇ ਬੇਨਤੀ ਕਰਨਗੇ: ਸਾਨੂੰ ਵੀ ਸਿੰਘ ਸਜਾਉ।

ਇਸ ਸਭ ਅਵਸਥਾ ਤੇ ਪੁੱਜਣ ਵਾਲਾ ਪੈਂਡਾ ਲੰਮਾ ਤੇ ਔਖਾ ਜ਼ਰੂਰ ਹੈ, ਅਸੰਭਵ ਨਹੀਂ। ਦੇਸ਼, ਵਿਦੇਸ਼ ਜਿੱਥੇ-ਜਿੱਥੇ ਵੀ ਕੋਈ ਸਭਾ, ਸੁਸਾਇਟੀ ਹੈ, ਉਹ ਹੋਰਨਾਂ ਸੇਵਾਵਾਂ ਜਿਵੇਂ-ਲੰਗਰ, ਜੋੜੇ, ਗੁਰਪੁਰਬ, ਸਜਾਵਟ ਆਦਿ ਤੋਂ ਇਲਾਵਾ ਇਸ ਪਾਸੇ ਵੱਲ ਜੁਟ ਜਾਣ।

ਕੁਦਰਤੀ ਆਫ਼ਤਾਂ---ਸੋਕਾ, ਹੜ੍ਹ ਅਤੇ ਭੁਚਾਲਾਂ ਵੇਲੇ ਹਰ ਗੁਰਦੁਆਰਾ ਸਾਹਿਬ ਤੋਂ ਜਿੱਥੇ ਲੰਗਰ, ਵਸਤਰ ਆਦਿ ਭੇਜੇ ਗਏ ਹਨ, ਉਥੇ ਇਸ ਤਰ੍ਹਾਂ ਦੇ ਨਿਸ਼ਕਾਮ ਸੇਵਕਾਂ ਦਾ ਜੱਥਾ ਵੀ ਜਾਣਾ ਚਾਹੀਦਾ ਹੈ ਤਾਂ ਜੋ ਪਾਤਸ਼ਾਹ ਦੇ ਹੁਕਮ ਅਨੁਸਾਰ ਮਨੁੱਖਤਾ ਦੀ ਸੇਵਾ ਕੀਤੀ ਜਾ ਸਕੇ।

★ ★ ★ ★ ★

# ਸਾਡੇ ਪ੍ਰਚਾਰ ਦੀ ਪਹੁੰਚ

ਇਸ ਗੱਲ ਵਿਚ ਰਤਾ ਵੀ ਸ਼ੱਕ ਨਹੀਂ ਹੈ ਕਿ ਅਧਿਆਪਕ ਆਪਣੇ ਬੱਚਿਆਂ ਪਾਸੋਂ ਬਹੁਤ ਕੁਝ ਸਿੱਖਦਾ ਹੈ। ਕਈ ਵੇਰਾਂ ਤਾਂ ਬੱਚੇ ਅਜਿਹਾ ਸਵਾਲ ਪੁੱਛ ਬੈਠਦੇ ਹਨ ਕਿ ਅਧਿਆਪਕ ਵੀ ਬਗਲੇ ਝਾਂਕਣ ਲੱਗ ਪੈਂਦੇ ਹਨ।

ਇਕ ਦਿਨ ਗੁਰਮਤਿ ਸਿਖਲਾਈ ਕੇਂਦਰ, ਛਾਵਣੀ ਮਹੱਲੇ, ਬੱਚਿਆਂ ਦੀ ਧਾਰਮਿਕ ਸਿੱਖਿਆ ਦੀ ਕਲਾਸ ਲੱਗੀ ਹੋਈ ਸੀ। ਇਕ ਬੱਚੇ ਨੇ ਸਵਾਲ ਪੁੱਛਿਆ.......।

"ਜੇ ਦੂਜੇ ਧਰਮਾਂ ਦੇ ਲੋਕ ਗੁਰਦੁਆਰਿਆਂ ਵਿਚ ਆ ਜਾਂਦੇ ਹਨ ਤਾਂ ਫਿਰ ਅਸੀਂ ਵੀ ਕਿਉਂ ਨਾ ਮੰਦਰਾਂ, ਮਸਜਿਦਾਂ ਤੇ ਗਿਰਜਾ ਘਰਾਂ ਵਿਚ ਜਾਈਏ? ਸਾਨੂੰ ਕਿਉਂ ਮਨ੍ਹਾਂ ਕੀਤਾ ਜਾਂਦਾ ਹੈ ਉਧਰ ਜਾਣ ਤੇ।"

ਮੈਂ ਜਵਾਬ ਦਿੱਤਾ ਕਿ ਅਸੀਂ ਅਕਾਲ ਪੁਰਖ ਦੇ ਪੁਜਾਰੀ ਹਾਂ ਤੇ ਸਾਡੇ ਗੁਰੂ ਸਾਹਿਬ ਜੀ ਨੇ ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਹੀਂ ਹੀ ਅਕਾਲ ਪੁਰਖ ਦੀ ਪ੍ਰਾਪਤੀ ਲਈ ਹੁਕਮ ਕੀਤਾ ਹੈ।

ਹੋਰ ਸਮਝਾਉਣ ਲਈ ਮੈਂ ਸਵਾਲ ਪੁੱਛਿਆ-"ਜੇ ਮੈਂ ਤੁਹਾਨੂੰ 2 ਰੁਪਏ ਲਿਆਉਣ ਲਈ ਕਹਾਂ ਤਾਂ ਕਿੱਥੋਂ ਲਿਆਉਗੇ।"

"ਡੈਡੀ ਕੋਲੋਂ, ਮੰਮੀ ਕੋਲੋਂ।"

"ਜੇ ਮੰਮੀ-ਡੈਡੀ ਪੈਸੇ ਨਾ ਦੇਣ ਤਾਂ ਫਿਰ ਕਿਥੋਂ ਲਿਆਉਗੇ।"

"ਭਰਾ ਜਾਂ ਭੈਣ ਕੋਲੋਂ। ਚਾਚਾ-ਚਾਚੀ ਕੋਲੋਂ" ਆਦਿ ਹੋਰ ਕਈਆਂ ਦੇ ਨਾਂ ਬੱਚਿਆਂ ਨੇ ਗਿਣਾ ਦਿੱਤੇ।

ਫਿਰ ਸਵਾਲ ਪਾਇਆ : "ਮੰਮੀ ਡੈਡੀ ਜੇ ਪੈਸੇ ਦੇ ਦੇਣ ਫਿਰ ਵੀ ਕਿਸੇ ਹੋਰ ਕੋਲੋਂ ਮੰਗੋਗੇ ?"

"ਨਹੀਂ, ਫਿਰ ਕੀ ਲੋੜ ਹੈ, ਜੇ ਸਭ ਕੁਝ ਮੰਮੀ ਡੈਡੀ ਦੇ ਦੇਣ ਤਾਂ ਫਿਰ ਮੰਗਣ ਦੀ ਕੋਈ ਲੋੜ ਨਹੀਂ ਹੈ।"

ਬੱਚਿਆਂ ਨੂੰ ਆਪਣੇ ਸਵਾਲ ਦਾ ਜਵਾਬ ਮਿਲ ਚੁੱਕਾ ਸੀ ਕਿ ਜੇ ਸਾਨੂੰ ਗੁਰਦੁਆਰੇ ਤੋਂ ਹੀ ਸਭ ਕੁਝ ਮਿਲਦਾ ਫਿਰ ਅਨਮਤੀ ਥਾਵਾਂ ਤੇ ਜਾਣ ਦੀ ਕੋਈ ਲੋੜ ਨਹੀਂ ਹੈ।

ਅਸੀਂ ਗੁਰੂ ਗ੍ਰੰਥ ਸਾਹਿਬ ਜੀ ਰਾਹੀਂ ਹੀ ਅਕਾਲ ਪੁਰਖ ਦੀ ਪ੍ਰਾਪਤੀ ਕਰਨੀ ਹੈ, ਪਰ ਹਾਲਾਂ ਵੀ ਕਿਸੇ-ਕਿਸੇ ਜਗਿਆਸੂ ਮਨ ਵਿਚ ਸਵਾਲ ਉੱਠ ਰਹੇ ਸਨ।

"ਵੀਰ ਜੀ, ਗੁਰੂ ਨਾਨਕ ਦੇਵ ਜੀ ਮੰਦਰ, ਮਸਜਿਦਾਂ ਵਿਚ ਕਿਉਂ ਗਏ ਸੀ?"

ਮੈਂ ਫਿਰ ਜੁਆਬ ਦਿੱਤਾ ਕਿ ਉਹ ਉਥੋਂ ਕੁਝ ਮੰਗਣ ਜਾਂ ਪੂਜਾ ਕਰਨ ਲਈ ਨਹੀਂ ਗਏ ਸੀ। ਉਹ ਤਾਂ ਸਗੋਂ ਉਥੇ ਭੁੱਲੇ-ਭਟਕਿਆਂ ਨੂੰ ਰਾਹੇ ਪਾਣ ਗਏ ਸੀ। ਹੋਰਨਾਂ ਗੱਲਾਂ ਦੇ ਨਾਲ-ਨਾਲ ਮੈਂ ਦੱਸਿਆ ਕਿ ਗੁਰੂ ਜੀ ਕਿੰਨੀ-ਕਿੰਨੀ ਦੂਰ ਗਏ ਸੀ ਤੇ ਸਿੱਖੀ ਦਾ ਪ੍ਰਚਾਰ ਕੀਤਾ ਸੀ। ਆਸਾਮ, ਸ੍ਰੀ ਲੰਕਾ, ਉੜੀਸਾ, ਬਗਦਾਦ.......। ਸਾਨੂੰ ਵੀ ਐਸੇ ਪ੍ਰਚਾਰਕ ਬਣਨਾ ਚਾਹੀਦਾ ਹੈ ਤੇ ਲੋਕਾਂ ਨੂੰ ਸਿੱਖੀ ਦੇ ਸੁਨਹਿਰੇ ਮਾਰਗ ਬਾਰੇ ਦੱਸਣਾ ਚਾਹੀਦਾ ਹੈ।

ਐਤਕੀਂ ਠਾਹ ਕਰਕੇ ਇਕ ਸਵਾਲ ਮੇਰੇ ਦਿਲੋ ਦਿਮਾਗ ਨੂੰ ਚੀਰ ਗਿਆ, ਜਿਸ ਦੀ ਚੀਸ ਅੱਜ ਵੀ ਓਨੀ ਹੀ ਦੁਖਦਾਈ ਹੈ। ਸੁਆਲ ਇਕ ਛੋਟੀ ਜਿਹੀ ਬੱਚੀ ਵਲੋਂ ਸੀ........।

"ਫਿਰ ਤੁਸੀਂ ਇਥੇ ਕੀ ਕਰਨ ਆਏ ਹੋ, ਬਾਹਰ ਜਾ ਕੇ ਪ੍ਰਚਾਰ ਕਿਉਂ ਨਹੀਂ ਕਰਦੇ ?"

ਸਾਰੀ ਕਲਾਸ ਵਿਚ ਸ਼ਾਂਤੀ ਹੋ ਗਈ। ਮੈਂ ਮਨ ਹੀ ਮਨ ਸਿਰ ਨੀਵਾਂ ਕਰ ਚੁੱਕਾ ਸੀ, ਪਰ ਸ਼ਰਮਵਸ ਮੇਰਾ ਸਿਰ ਹਾਲੀ ਵੀ ਉੱਚਾ ਸੀ, ਢੀਠ ਬਣ ਕੇ।

ਉਸ ਨਿੱਕੀ ਜਿਹੀ ਬੱਚੀ ਨੇ ਕਿੱਡੀ ਵੱਡੀ ਸਿੱਖਿਆ, ਮੈਨੂੰ ਹੀ ਨਹੀਂ ਸਾਰੀ ਸਿੱਖ ਕੌਮ ਨੂੰ ਦਿੱਤੀ ਹੈ। ਜੇਕਰ ਗੁਰੂ ਨਾਨਕ ਦੇਵ ਜੀ ਆਵਾਜਾਈ, ਸੰਚਾਰ ਦੇ ਸਾਧਨ ਨਾ ਹੋਣ ਤੋਂ ਵੀ ਏਨੇ ਲੋਕਾਂ ਨੂੰ ਸਿੱਖੀ ਬਖ਼ਸ਼ ਆਏ ਤਾਂ ਲਾਹਨਤ ਹੈ ਸਾਨੂੰ ਸਿੱਖਾਂ ਨੂੰ ਜੋ ਉਹਨਾਂ ਅਸਥਾਨਾਂ ਦੀ ਸੰਭਾਲ ਤੱਕ ਵੀ ਨਹੀਂ ਕਰ ਪਾ ਰਹੇ। ਨਵੇਂ ਸਥਾਨਾਂ ਤੇ ਜਾਣਾ ਤਾਂ ਦੂਰ ਦੀ ਗੱਲ, ਪੁਰਾਣੀਆਂ ਥਾਵਾਂ ਤੇ ਬੈਠੇ ਨਾਨਕ ਨਾਮ-ਲੇਵਾ ਸੰਗਤਾਂ ਨਾਲ ਵੀ ਹਾਲੀ ਤਕ ਨਹੀਂ ਜੁੜ ਸਕੇ। ਆਸਾਮ ਦੀਆਂ ਪਹਾੜੀਆਂ ਪੁਕਾਰ-ਪੁਕਾਰ ਕੇ ਨਾਨਕ-ਨਾਨਕ ਕਰ ਰਹੀਆਂ ਹਨ, ਜੰਮੂ-ਕਸ਼ਮੀਰ ਦੇ ਅਨੇਕਾਂ ਕਸਬਿਆਂ ਵਿਚ ਨਾਨਕ-ਪੰਥੀ ਬੈਠੇ ਹਨ, ਪਰ ਸਾਡੇ ਪ੍ਰਚਾਰਕਾਂ ਦੀ ਪਹੁੰਚ ਹਾਲੀ ਤਕ ਨਹੀਂ ਪੁੱਜੀ।

ਬੈਠਦੇ-ਉੱਠਦੇ, ਇਹ ਸਵਾਲ ਚੈਲੰਜ ਬਣ-ਬਣ ਵੰਗਾਰਦਾ ਹੈ---ਫਿਰ ਤੁਸੀਂ, ਇਥੇ ਕੀ ਕਰਨ ਆਏ ਹੋ, ਬਾਹਰ ਜਾ ਕੇ ਪ੍ਰਚਾਰ ਕਿਉਂ ਨਹੀਂ ਕਰਦੇ ?

ਬੱਚੀ ਨੂੰ ਤਾਂ ਮੈਂ ਇਹੀ ਜਵਾਬ ਦੇ ਸਕਿਆ.......।

"ਸਾਡਾ ਆਪਣਾ ਘਰ ਹੀ ਹਾਲੀ ਸੁਆਰਨੇ ਵਾਲਾ ਹੈ, ਬੇਟੇ. ਬਾਹਰ ਤਾਂ ਫਿਰ ਬਾਅਦ ਵਿਚ ਜਾਵਾਂਗੇ।

★★★★★

# ਐਸੇ ਸੰਤਾਂ ਦੀ ਲੋੜ

ਸੰਨ 84 ਦੇ ਅਤਿ ਨਿੰਦਣਯੋਗ ਘਲੂਘਾਰੇ ਤੋਂ ਬਾਅਦ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਉਸਾਰੀ ਚਲ ਰਹੀ ਸੀ। ਇਕਲਵੰਜੇ ਜਿਹੇ ਲਗੇ ਟੈਂਟ ਵਿਚੋਂ 'ਬੋਲੇ ਸੋ ਨਿਹਾਲ' ਦੇ 10-15 ਜੈਕਾਰਿਆਂ ਦੀਆਂ ਗੂੰਜਾਂ ਪਈਆਂ ਤੇ ਕੁਝ ਸਮੇਂ ਮਗਰੋਂ ਐਉਂ ਹੀ ਫਿਰ ਗੂੰਜਾਂ ਪਈਆਂ ਤੇ ਫਿਰ ਇਹ ਸਿਲਸਿਲਾ ਚਲਦਾ ਰਿਹਾ।

ਟੈਂਟ ਅੰਦਰ ਕੀ ਹੋ ਰਿਹਾ ਹੈ ? ਸਵਾਲ ਲੈ ਕੇ ਮੈਂ ਆਪਣੇ ਸੰਗੀਆਂ ਨਾਲ ਟੈਂਟ ਦੇ ਅੰਦਰ ਜਾ ਵੜਿਆ। ਇਕ ਪਾਸੇ ਸਾਦੇ ਕਪੜਿਆਂ ਵਿਚ ਸੰਤ ਜੀ ਬੈਠੇ ਸੀ। ਉਹਨਾਂ ਆਪਣੇ ਕੁਝ ਸੇਵਕਾਂ ਨੂੰ ਕਾਰ ਸੇਵਾ ਕਰ ਰਹੀ ਸੰਗਤ ਵਿਚ ਭੇਜਿਆ ਹੋਇਆ ਸੀ। ਸੇਵਾਦਰ ਦਾਹੜੀ ਕਟੇ ਨੌਜਵਾਨ, ਪਟਕਾਧਾਰੀ ਨੌਜੁਆਨ, ਫੈਸ਼ਨ ਨਾਲ ਚੁਪੜੀਆਂ ਤੀਵੀਆਂ ਆਦਿ ਨੂੰ ਪਰੇਰ ਕੇ ਟੈਂਟ ਵਿਚ ਲੈ ਆਉਂਦੇ।

ਜਦ 10-15 ਪ੍ਰਾਣੀ ਹੋ ਜਾਂਦੇ ਸੰਤ ਜੀ ਸਿਰਫ 5 ਮਿੰਟ ਲਈ ਨਪਿਆ ਤੁਲਿਆ ਲੈਕਚਰ ਦਿੰਦੇ ਤੇ ਸਭ ਨੂੰ ਗੁਰਮਤਿ ਨਾਲ ਜੁੜਨ ਦੀ ਪ੍ਰੇਰਨਾ ਕਰਦੇ। ਮਗਰੋਂ ਸਾਰੇ ਪ੍ਰਾਣੀ ਦਰਬਾਰ ਸਾਹਿਬ ਵਲ ਮੂੰਹ ਕਰਕੇ ਜੈਕਾਰਾ ਬੁਲਾ ਕੇ ਆਪਣੀ ਪ੍ਰਤਿਗਿਆ ਦੁਹਰਾਂਦੇ। ਲਗਭਗ ਇਕ ਘੰਟੇ ਵਿਚ ਸੰਤ ਜੀ ਨੇ 70-80 ਲੋਕਾਂ ਨੂੰ ਪ੍ਰੇਰਨਾ ਕੀਤੀ ਤੇ ਇਹ ਸਿਲਸਿਲਾ ਹਾਲੀਂ ਜਾਰੀ ਸੀ।

ਰਤਾ ਕੁ ਅਗਾਂਹ ਹੋ ਮੈਂ ਸੰਤ ਜੀ ਨਾਲ ਗੱਲਬਾਤ ਕਰਨ ਲੱਗਾ। ਉਹਨਾਂ ਦੱਸਿਆ "ਬੇਟਾ, ਅਜੇ ਤੀਕ ਅਸੀਂ ਸਾਰੀ ਉਮਰ ਗੁਰਦੁਆਰੇ ਹੀ ਪੱਕੇ ਕਰਦੇ ਰਹੇ ਹਾਂ, ਹੁਣ ਸਮਝ ਆਈ ਹੈ ਕਿ ਗੁਰਦੁਆਰੇ ਪੱਕੇ ਕਰਨ ਦੇ ਨਾਲ-ਨਾਲ ਸਿੱਖਾਂ ਨੂੰ ਪੱਕਿਆਂ ਕਰਨ ਦੀ ਵੀ ਲੋੜ ਹੈ। ਬਸ ਹੁਣ ਜਿਥੇ ਗੁਰਅਸਥਾਨਾਂ ਦੀ ਉਸਾਰੀ ਕਰੀਦੀ ਹੈ, ਨਾਲ ਭੁਲੇ ਭਟਕਿਆਂ ਨੂੰ ਪ੍ਰੇਰਨਾ ਵੀ ਕਰਦੇ ਹਾਂ।"

ਮੈਂ ਮਨ ਹੀ ਮਨ ਸੋਚ ਰਿਹਾ ਸੀ ਕਿ ਕੌਮ ਨੂੰ ਅੱਜ ਐਸੇ ਸੰਤਾਂ ਦੀ ਹੀ ਲੋੜ ਹੈ ਜੋ ਗੁਰਦੁਆਰੇ ਪੱਕੇ ਕਰਨ ਦੇ ਨਾਲ-ਨਾਲ ਸਿੱਖ ਵੀ ਪੱਕੇ ਕਰਨ।

★★★★★

# ਸੁਨੇਹਾ-ਨਨਕਾਣੇ ਦੇ ਸਾਕੇ ਦਾ

'ਸਾਕਾ' ਤੇ 'ਘੱਲੂਘਾਰਾ' ਦੋ ਐਸੇ ਸ਼ਬਦ ਹਨ, ਜਿਨ੍ਹਾਂ ਦਾ ਜ਼ਿਕਰ ਸਾਡੇ ਵਿਰਸੇ ਵਿਚ ਬਾਰ-ਬਾਰ ਆਉਂਦਾ ਹੈ। ਗੁਰ ਇਤਿਹਾਸ ਵਿਚ 'ਧਰਮ ਹੇਤ ਸਾਕਾ ਜਿਨ ਕੀਆ' ਦਾ ਜ਼ਿਕਰ ਆਉਂਦਾ ਹੈ। ਮਹਾਨ ਕੋਸ਼ ਵਿਚ 'ਸਾਕਾ' ਕੋਈ ਐਸਾ ਕਰਮ, ਜੋ ਇਤਿਹਾਸ ਵਿਚ ਪ੍ਰਸਿੱਧ ਰਹਿਣ ਲਾਇਕ ਹੋਵੇ - ਕਿਹਾ ਗਿਆ ਹੈ। ਘੱਲੂਘਾਰਾ ਵੱਡੇ ਪੱਧਰ ਤੇ ਹੋਈ ਤਬਾਹੀ ਜਾਂ ਸਰਵਨਾਸ਼ ਨੂੰ ਕਿਹਾ ਜਾਂਦਾ ਹੈ।

ਦਸ ਬਾਰਾਂ ਸਾਲ ਪਹਿਲਾਂ, ਮੰਮੀ ਨੇ ਨਨਕਾਣਾ ਸਾਹਿਬ (ਨਨਕਾਨਾ ਜਾਂ ਨਾਨਕਿਆਨਾ) ਦੇ ਸਾਕੇ ਦੀ ਵਿਥਿਆ ਸੁਣਾਈ ਸੀ। ਸਤ ਅੱਠ ਸਾਲ ਪਹਿਲਾਂ ਇਕ ਐਸੇ ਬਜ਼ੁਰਗ ਨਾਲ ਮੇਲ ਹੋਇਆ, ਜਿਸ ਨੇ ਨਨਕਾਣਾ ਸਾਹਿਬ ਦਾ ਸਾਕਾ ਅੱਖੀਂ ਡਿੱਠਾ ਸੀ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਜਦ ਮੈਂ ਉਹਨਾਂ ਨੂੰ 'ਸਾਕਾ' ਸੁਨਾਣ ਲਈ ਕਿਹਾ ਤਾਂ ਉਹ ਰੋ ਪਏ। ਦੁੱਖ ਕਰਕੇ ਨਹੀਂ, ਕੁਰਬਾਨੀ ਕਰਕੇ ਤੇ ਇਸ ਕਰਕੇ ਕਿ ਉਹ ਉਸ ਵੇਲੇ ਬਹੁਤ ਛੋਟੇ ਸਨ, ਇਸ ਲਈ ਉਹਨਾਂ ਨੂੰ ਨਨਕਾਣਾ ਸਾਹਿਬ ਜਾਂਦੇ ਜੱਥੇ ਵਿਚ ਸ਼ਾਮਲ ਨਹੀਂ ਸੀ ਕੀਤਾ ਗਿਆ।

ਨਨਕਾਣਾ ਸਾਹਿਬ ਦੀ ਕੋਈ ਵੀ ਗੱਲ ਸੁਣਨੀ ਹੋਵੇ ਤਾਂ ਉਥੋਂ ਦੇ ਸਾਬਕਾ ਮੈਨੇਜਰ ਸ੍ਰ: ਨਰੈਣ ਜੀ (ਹੁਣ ਸਕੱਤਰ, ਗੁਰੂ ਨਾਨਕ ਦੇਵ ਮਿਸ਼ਨ, ਡਾਕਖਾਨਾ-ਸਨੌਰ, ਜ਼ਿਲ੍ਹਾ: ਪਟਿਆਲਾ) ਉੱਚਾ ਕੱਦ, ਦੁਧਵਾਨੀ ਕੇਸ-ਦਾਹੜਾ, ਰੁਧਾ ਕੰਠ, ਕੰਬਦੀ ਕਲਾਈ, ਪਰ ਕੌਮੀ ਸੇਵਾ ਵਿਚ ਜੁਟੀ ਨਿਸ਼ਕਾਮ, ਨਿਹਕਾਮੀ ਸੇਵਕ ਸ਼ਖਸੀਅਤ ਅੱਜ ਵੀ ਨਨਕਾਣੇ ਦਾ ਸੁਨੇਹਾ ਦੇਣ ਲਈ ਸਾਡੇ ਵਿਚ ਹੈ।

ਕੀ ਹੈ ਇਹ ਸੁਨੇਹਾ ?

20 ਫਰਵਰੀ 1921 ਨੂੰ ਭਾਈ ਲਛਮਣ ਸਿੰਘ ਦੀ ਅਗਵਾਈ ਵਿਚ ਇਕ ਪੰਥਕ ਜੱਥਾ ਅਰਦਾਸ ਕਰ ਕੇ ਨਨਕਾਣਾ ਸਾਹਿਬ ਨੂੰ ਐਬੀ ਤੇ ਸ਼ਰਾਬੀ-ਕਬਾਬੀ ਮਹੰਤ ਨਾਰਾਇਣ ਦਾਸ ਦੇ ਕਬਜ਼ੇ ਤੋਂ ਛੁਡਾਉਣ ਲਈ ਚਲ ਪਿਆ। ਪਤਾ ਲੱਗਾ ਕਿ ਮਹੰਤ ਨੇ ਗੁੰਡੇ ਬੁਲਾਏ ਹੋਏ ਹਨ, ਬੰਦੂਕਾਂ ਵੰਡੀਆਂ ਗਈਆਂ ਹਨ, ਮਿੱਟੀ ਦੇ ਤੇਲ ਦੇ ਪੀਪੇ ਰੱਖੇ ਹੋਏ ਹਨ। ਭਾਈ ਵਰਿਆਮ ਸਿੰਘ ਦਾ ਸੁਨੇਹਾ ਸੀ---ਅੱਗੇ ਨਾ ਵਧੋ।

ਭਾਈ ਟਹਿਲ ਸਿੰਘ ਨੇ ਕਿਹਾ, 'ਅਸੀਂ ਅਰਦਾਸ ਕਰ ਚੁਕੇ ਹਾਂ। ਇਹੋ ਇਰਾਦਾ

ਧਾਰ ਕੇ ਘਰਾਂ ਤੋਂ ਤੁਰੇ ਸਾਂ ਕਿ ਅਸਾਂ ਨਨਕਾਣਾ ਸਾਹਿਬ ਆਜ਼ਾਦ ਕਰਾਉਣਾ ਹੈ ਜਾਂ ਸ਼ਹੀਦ ਹੋਣਾ ਹੈ। ਆਪਣੇ ਬਚਨਾਂ ਤੋਂ ਫਿਰਨਾ ਸੂਰਮਿਆਂ ਦਾ ਕੰਮ ਨਹੀਂ। ਮੈਂ ਵਾਪਸ ਨਹੀਂ ਜਾਵਾਂਗਾ, ਕੋਈ ਮੇਰੇ ਨਾਲ ਟੁਰੇ ਜਾਂ ਨਾ, ਮੈਂ ਤਾਂ ਸਿੱਧਾ ਗੁਰਦੁਆਰੇ ਜਾਵਾਂਗਾ।'

ਫਿਰ ਕੌਣ ਸੀ ਜੋ ਪਿਛੇ ਹਟਦਾ ? ਪੂਰਾ ਜੱਥਾ ਚਲ ਪਿਆ। ਕਮਾਲ ਦਾ ਵਿਸ਼ਵਾਸ ਹੈ ਸਿੱਖ ਨੂੰ ਅਰਦਾਸ ਅਤੇ ਸ਼ੁਭ ਬਚਨਾਂ ਤੇ ਅਡਿੱਗ ਰਹਿਣ ਦਾ ਅਜੀਬ ਢੰਗ ਹੈ। ਸਾਹਮਣੇ ਮੌਤ ਹੈ, ਪਰ ਸਿੱਖ ਅਹਿਲ, ਅਡੋਲ, ਬੇਖ਼ੌਫ਼, ਬੇਫ਼ਿਕਰ ਹਨ।

ਮੌਜੂਦਾ ਸਮੇਂ ਵੀ ਕਈ ਗੁਰਦੁਆਰਿਆਂ ਉਤੇ ਮਹੰਤ ਨਰਾਇਣ ਦਾਸ ਦੀ ਅੰਸ਼ ਦੇ ਸ਼ਰਾਬੀਆਂ, ਐਬੀਆਂ ਤੇ ਐਸ਼ੀ ਪ੍ਰਧਾਨਾਂ/ਕਮੇਟੀਆਂ ਦਾ ਕਬਜ਼ਾ ਹੈ। ਹੁਣ ਫਿਰ ਭਾਈ ਲਛਮਣ ਸਿੰਘ, ਭਾਈ ਟਹਿਲ ਸਿੰਘ ਤੇ ਉਹਨਾਂ ਦੇ ਜਥੇ ਦੀ ਲੋੜ ਹੈ ਜੋ ਗੁਰੂ ਘਰ ਵਿਚ ਅਕਾਲ ਤਖ਼ਤ ਸਾਹਿਬ ਵਲੋਂ ਪ੍ਰਵਾਨਿਤ ਸਿੱਖ ਰਹਿਤ ਮਰਯਾਦਾ ਲਾਗੂ ਕਰਵਾਉਣ।

ਸਾਕੇ ਉਪਰੰਤ ਅਗਲੇ ਦਿਨ ਜਦ ਭਾਈ ਕਰਤਾਰ ਸਿੰਘ ਝੱਬਰ 2200 ਸਿੰਘ ਨਾਲ ਲੈ ਕੇ ਸਿਰ ਤੇ ਕੱਫ਼ਨ ਬੰਨ੍ਹ ਕੇ ਗੁਰਦੁਆਰਾ ਸਾਹਿਬ ਦੇ ਨੇੜੇ ਪਹੁੰਚੇ ਤਾਂ ਉਥੋਂ ਦੇ ਡੀ.ਸੀ. ਅਤੇ ਝੱਬਰ ਜੀ ਵਿਚ ਇਉਂ ਗੱਲਬਾਤ ਹੋਈ :

ਡੀ.ਸੀ. : "ਆਪ ਆਗੇ ਬੜ੍ਹੋਗੇ ਤੋ ਗੋਰਾ ਫ਼ੌਜ ਗੋਲੀ ਚਲਾਏਗੀ।"

ਝੱਬਰ ਜੀ :"ਆਪ ਗੋਲੀ ਚਲਾਓ ਔਰ ਮੇਰੇ ਜਵਾਨੋਂ ਕੇ ਹਾਥ ਦੇਖੋ।" (ਜੱਥੇ ਨੂੰ ਹੁਕਮ ਸੀ: "ਜਿਸ ਵੇਲੇ ਗੋਲੀ ਚਲੇ ਤੁਸਾਂ ਸਭ ਨੇ ਪੂਰੇ ਜ਼ੋਰ ਨਾਲ ਦੌੜ ਕੇ ਗੋਰਾ ਫ਼ੌਜ ਤੇ ਹਮਲਾ ਬੋਲਣਾ ਹੈ। ਜੋ ਗੋਲੀ ਖਾ ਕੇ ਡਿੱਗ ਪੈਣਗੇ, ਉਹਨਾਂ ਨੂੰ ਪਏ ਰਹਿਣ ਦਿਓ। ਅੱਗੇ ਵੱਧਦੇ ਜਾਓ ਅਤੇ ਹੱਥੋ ਹੱਥੀ ਗੋਰਿਆਂ ਤੇ ਪੈ ਕੇ ਉਹਨਾਂ ਪਾਸੋਂ ਮਸ਼ੀਨਗੰਨਾਂ ਖੋਹ ਲਵੋ।"

ਡੀ.ਸੀ. : "ਆਪ ਕੁਛ ਇੰਤਜ਼ਾਰ ਕਰੋ। ਗੁਰਦੁਆਰੇ ਦੀਆਂ ਚਾਬੀਆਂ ਕਲ੍ਹ ਸਵੇਰੇ ਮਿਲੇਂਗੀ।"

ਝੱਬਰ ਜੀ : "ਚਾਬੀਆਂ ਹੁਣੇ ਹੀ ਚਾਹੀਦੀਆਂ ਹਨ ਤੇ ਗੋਰਾ ਫ਼ੌਜ ਹੁਣੇ ਹੀ ਹਟੇਗੀ।"

ਜਦ ਹੱਥ ਨੇ ਹਥਿਆਰ ਸੂਤ ਲਏ ਤਾਂ ਡੀ.ਸੀ. ਨੇ ਝੱਟ ਚਾਬੀਆਂ ਲਿਆ ਕੇ ਝੱਬਰ ਜੀ ਨੂੰ ਸੌਂਪ ਦਿੱਤੀਆਂ।

ਸੁਨੇਹਾ : ਗੁਰਦੁਆਰਿਆਂ ਦੀ ਆਜ਼ਾਦੀ ਲਈ ਖਿਨ-ਪਲ ਵੀ ਦੇਰ ਨਹੀਂ

ਕਰਨੀ। ਭਾਈ ਕਰਤਾਰ ਸਿੰਘ ਝੱਬਰ ਵਾਂਗ ਆਗੂ ਹੋਣਾ (ਵੇਖੋ ਜੀਵਨੀ, ਮੁੱਲ 15 ਰੁਪਏ) ਅਤੇ ਜੱਥੇ ਵਿਚ ਸ਼ਾਮਲ 2200 ਸਿੰਘਾਂ ਵਾਂਗ-ਜਥੇਦਾਰ ਦੀ ਅਗਵਾਈ ਵਿਚ ਵਿਸ਼ਵਾਸ ਹੋਣਾ।

ਇਹ ਸਾਕਾ ਵਾਪਰੇ ਹਾਲੀ 81 ਸਾਲ ਹੋਏ ਹਨ। ਇਹਨਾਂ ਸਾਲਾਂ ਵਿਚ ਕਈ ਤਰ੍ਹਾਂ ਦੀਆਂ ਅਨਮਤ ਤੇ ਮਨਮਤ ਦੀਆਂ ਰਸਮਾਂ ਛੱਡ ਕੇ ਸਿੱਖ ਸਮਾਜ ਨੇ ਗੁਰਮਤਿ ਦਾ ਰਾਹ ਅਪਨਾਇਆ ਹੈ, ਪਰ ਹੁਣ ਫੇਰ ਖੜੋਤ ਜਿਹੀ ਆ ਗਈ ਹੈ। ਸਾਡਾ ਵਿਸ਼ਵਾਸ ਉਦੇਸ਼ ਵਿਚ ਨਹੀਂ ਸਗੋਂ ਰਸਮ ਵਿਚ ਬਣਦਾ ਜਾ ਰਿਹਾ ਹੈ। ਸ਼ਰਧਾ ਬਿਬੇਕਹੀਨ ਹੁੰਦੀ ਜਾ ਰਹੀ ਹੈ। ਉੱਚਾ ਆਚਰਨ, ਨੈਤਿਕ ਇਨਕਲਾਬ ਅਤੇ ਸ਼ੁਭ ਗੁਣਾਂ ਨਾਲ ਓਤ-ਪੋਤ 'ਸਚ-ਆਚਾਰ' ਦੇ ਧਾਰਨੀ ਬਣ ਕੇ ਅਸੀਂ ਨਨਕਾਣਾ ਸਾਹਿਬ ਦੇ ਸ਼ਹੀਦਾਂ ਨੂੰ ਆਪਣੀ ਸ਼ਰਧਾ ਭੇਂਟ ਕਰ ਸਕਦੇ ਹਾਂ।

ਆਓ ਅਸੀਂ ਸਾਰੇ ਮਿੱਠਾ ਬੋਲੀਏ, ਪੂਰਾ ਤੋਲੀਏ, ਨਾ ਡਰੀਏ ਤੇ ਨਾ ਹੀ ਡਰਾਈਏ, ਮਨ ਨੀਵਾਂ ਤੇ ਮਤਿ ਉਚੀ ਕਰ ਕੇ ਸਿੱਖੀ ਨੂੰ ਸੱਚੀ-ਸੁੱਚੀ ਬਣਾਈਏ । ਇਹੀ ਨਨਕਾਣੇ ਦੀ ਪੁਕਾਰ ਹੈ।

★ ★ ★ ★ ★

## ਕਿਸ ਨੂੰ ਮੱਥਾ ਟੇਕੋਗੇ ?

ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਵਲੋਂ ਰੁੜਕੇਲਾ (ਉੜੀਸਾ) ਵਿਚ ਗੁਰਮਤਿ ਟ੍ਰੇਨਿੰਗ ਕੈਂਪ ਲਗਾਇਆ ਗਿਆ। ਇਕ ਸੈਸ਼ਨ ਦੌਰਾਨ ਬੱਚਿਆਂ ਨੂੰ ਇਹ ਸੁਆਲ ਪੁਛਿਆ ਗਿਆ ਕਿ ਜੇ ਕਿਸੇ ਥਾਂ ਤੇ ਗੁਰੂ ਨਾਨਕ ਦੇਵ ਜੀ, ਕਿਸੇ ਦੇਵੀ ਦੀ, ਦੇਵਤੇ ਦੀ ਅਤੇ ਇਕ ਸਾਧ ਦੀ ਫੋਟੋ ਲੱਗੀ ਹੋਵੇ ਤਾਂ ਤੁਸੀਂ ਕਿਸ ਨੂੰ ਮੱਥਾ ਟੇਕੋਗੇ?

ਹੈਰਾਨੀ ਦੀ ਗੱਲ ਸਾਰੇ ਬੱਚਿਆਂ ਨੇ ਇਕ ਸੁਰ ਵਿਚ ਜੁਆਬ ਦਿੱਤਾ - ਕਿਸੇ ਨੂੰ ਵੀ ਨਹੀਂ।

ਜਿਸ ਕੌਮ ਦੇ ਬੱਚੇ ਆਪਣੇ ਸਿਧਾਂਤ ਪ੍ਰਤੀ ਏਨੇ ਸਪੱਸ਼ਟ ਹੋ ਜਾਣ ਉਸ ਕੌਮ ਨੂੰ ਕੌਣ ਦਬਾ ਜਾਂ ਵਰਗਲਾ ਸਕਦੇ।

ਲੋੜ ਹੈ ਕੇਵਲ ਐਸੇ ਜਾਗਰੂਪ ਬੱਚੇ ਤਿਆਰ ਕਰਨ ਦੀ। ਅਸੀਂ ਸ਼ਬਦ ਦੇ ਪੁਜਾਰੀ ਹਾਂ। ਸਾਡੇ ਲਈ ਗੁਰ ਮੂਰਤਿ ਗੁਰ ਸ਼ਬਦ ਹੀ ਹੈ।

★ ★ ★ ★ ★

# ਮਿੱਠੜੇ ਮਿੱਠੜੇ ਬੋਲ

ਨਿਜੀ ਲਾਇਬ੍ਰੇਰੀ ਦੀਆਂ ਕਿਤਾਬਾਂ ਫਰੋਲਦੇ, ਸਮੇਟਦੇ, ਪੜ੍ਹਦੇ, ਪੜ੍ਹਾਂਦੇ--ਕਈ ਵਾਰੀ ਇਹ ਵਾਕ ਪੜ੍ਹੇ ਸਨ ਕਿ ਜੋ ਕੰਮ ਪਿਆਰ ਨਾਲ ਕੀਤਾ ਜਾ ਸਕਦਾ ਹੈ, ਉਹ ਗੁੱਸੇ ਨਾਲ ਨਹੀਂ।

ਕੁਝ ਦਿਨ ਪਹਿਲਾਂ ਅਖ਼ਬਾਰ ਵਿਚ ਲੇਖ ਭੇਜਿਆ ਸੀ ਜੋ ਛਪਿਆ ਤਾਂ ਸਹੀ, ਪਰ ਉਸ ਦਾ ਰੂਪ ਐਸਾ ਵਿਗਾੜ ਦਿੱਤਾ ਗਿਆ ਕਿ ਸਬੰਧਿਤ ਵਿਅਕਤੀਆਂ ਨੂੰ ਆਪਣੀ ਹੇਠੀ ਹੋਈ ਜਾਪੀ। ਵਿਅੰਗ ਰੂਪੀ ਰਚਨਾ ਜਦ ਰਿਪੋਰਟ ਵਾਂਗ ਪੜ੍ਹੀ ਜਾਵੇਗੀ ਤਾਂ ਜ਼ਰੂਰ ਅਜਿਹੀ ਸਤਿਥੀ ਆਵੇਗੀ। ਚਾਰ ਹੱਟੇ-ਕੱਟੇ ਜਵਾਨ, ਲੜਨ ਦੇ ਰੌਂ ਵਿਚ ਆ ਧਮਕੇ। ਪੁੱਛ ਪੁਛਾ ਕੇ ਉਹਨਾਂ ਮੈਨੂੰ ਲੱਭ ਲਿਆ ਤੇ ਕਹਿੰਦੇ-"ਆ ਜਾ ਭਈ, ਤੈਨੂੰ ਸਿੱਧਿਆਂ ਕਰੀਏ।" ਕਾਰਨ ਪੁੱਛਣ ਤੇ ਉਹਨਾਂ ਆਪਣੀ ਵਿਥਿਆ ਸੁਣਾਈ ਕਿ ਮੇਰੇ ਲੇਖ ਨੇ ਉਹਨਾਂ ਦੀ ਨੱਕ ਕੱਟ ਦਿੱਤੀ ਹੈ।

ਉਹਨਾਂ ਵਿਦਿਆਰਥੀਆਂ ਦਾ ਗੁੱਸਾ ਐਨੇ ਸਿਖਰ ਤੇ ਸੀ ਕਿ ਜੇ ਮੈਂ ਰਤਾ ਵੀ ਅਣਗਹਿਲੀ ਕਰਦਾ ਤਾਂ ਤਕਰਾਰ ਵਧ ਜਾਣੀ ਸੀ। ਮੈਂ ਬੜੇ ਪਿਆਰ ਨਾਲ ਉਹਨਾਂ ਨੂੰ ਕੰਨਟੀਨ ਵਿਚ ਲੈ ਗਿਆ-ਨਾਲੇ ਚਾਹ ਪਿਆਈ ਤੇ ਨਾਲੇ ਸਾਰੀ ਗੱਲਬਾਤ ਸਮਝਾਈ। ਬੜੇ ਮਿੱਠੇ-ਮਿੱਠੇ ਬੋਲ ਬੋਲੇ, ਪਰ ਅਜਿਹਾ ਜਾਪਦਾ ਸੀ, ਉਹਨਾਂ ਤੇ ਕੋਈ ਅਸਰ ਨਹੀਂ ਹੋਇਆ, ਸਿਵਾਏ ਮੈਨੂੰ ਕੁੱਟਣ ਦਾ ਵਿਚਾਰ ਛੱਡ ਕੇ।

ਦੂਜੇ ਬੰਨੇ ਮੈਂ ਵੀ ਮਨ ਹੀ ਮਨ ਸੋਚ ਰਿਹਾ ਸੀ ਕਿ ਪਿਆਰ ਨਾਲ ਇਹਨਾਂ ਨੂੰ ਸਭ ਕੁਝ ਸਮਝਾ ਦਿੱਤਾ ਹੈ ਜੇ ਹੁਣ ਇਹਨਾਂ ਬੁੜ-ਬੁੜ ਕੀਤੀ ਤਾਂ ਆਪਾਂ ਵੀ ਜੂਝ ਮਰਾਂਗੇ, ਵੇਖੀ ਜਾਵੇਗੀ। ਖ਼ੈਰ ਐਸੀ ਨੌਬਤ ਨਹੀਂ ਆਈ।

ਕੁਝ ਦਿਨਾਂ ਬਾਅਦ ਉਹਨਾਂ ਵਿਦਿਆਰਥੀਆਂ 'ਚੋਂ ਇਕ, ਸੈਂਟਰਲ ਲਾਇਬ੍ਰੇਰੀ ਵਿਚ ਮਿਲ ਗਿਆ। ਉਸਨੇ ਬੜੇ ਪਿਆਰ ਨਾਲ ਹੱਥ ਮਿਲਾਇਆ ਤੇ ਕਹਿਣ ਲੱਗਾ, "ਬੀਰ, ਬੁਰਾ ਤਾਂ ਨਹੀਂ ਮੰਨਾਇਆ ਅਸੀਂ ਉਸ ਦਿਨ ਬੜੇ ਗੁੱਸੇ ਵਿਚ ਸੀ।" ਉਸ ਦੇ ਬੋਲਾਂ ਵਿਚ ਪਛਤਾਵਾ ਸੀ ਤੇ ਐਉਂ ਜਾਪਦਾ ਸੀ ਉਹ ਕਾਫੀ ਚਿਰ ਤੋਂ ਇਹ ਕਹਿਣ ਲਈ ਮੇਰੀ ਭਾਲ ਕਰ ਰਿਹਾ ਸੀ।

ਇਹ ਸੀ ਅਸਰ ਮਿੱਠੇ ਬੋਲਾਂ ਦਾ। ਹਾਲੀ ਕਲ੍ਹ ਹੀ ਇਕ ਘਟਨਾ ਹੋਰ ਵਾਪਰੀ।

ਘਰ ਵਿਚ ਭਾਂਡੇ ਤੇ ਕੱਪੜੇ-ਲੀੜੇ ਸਾਫ ਕਰਨ ਵਾਲੀ ਨੌਕਰਾਣੀ ਕੁਝ ਗੁੱਸੇ ਵਿਚ ਸੀ। ਅੱਜ ਤੋਂ ਪਹਿਲਾਂ ਮੈਂ ਕਦੀ ਉਸ ਦਾ ਗੁਸੈਲਾ ਰੂਪ ਨਹੀਂ ਸੀ ਵੇਖਿਆ। ਕਾਫੀ ਕੁਝ ਬੜ-ਬੁੜਾਂਦੀ ਤੇ ਝੁਰਦੀ ਉਹ ਕਹਿ ਰਹੀ ਸੀ, " ਪੰਜਾਹ ਰੁਪਏ ਵਿਚ ਮੈਥੋਂ ਭਾਂਡੇ ਸਫਾਈਆਂ ਤੇ ਕੱਪੜੇ ਨਹੀਂ ਧੋਤੇ ਜਾਂਦੇ। ਮੈਂ ਤਾਂ ਸਿਰਫ ਕੱਪੜੇ ਹੀ ਧੋਇਆ ਕਰਾਂਗੀ, ਕਿਉਂਕਿ ਪੈਸੇ ਤਾਂ ਤੁਸੀਂ ਕੱਪੜਿਆਂ ਦੇ ਹੀ ਦਿੰਦੇ ਹੋ ਤੇ ਨਾਲ ਮੁਫਤ ਵਿਚ ਹੀ ਭਾਂਡੇ ਵੀ ਮੰਜਵਾ ਲੈਂਦੇ ਹੋ ਤੇ ਸਫਾਈਆਂ ਵੀ ਕਰਵਾ ਲੈਂਦੇ ਹੋ।"

ਥੋੜ੍ਹੀ ਜਿਹੀ ਬਹਿਸ ਮਗਰੋਂ ਮੈਂ ਕਿਹਾ, "ਚੰਗਾ ਜੀ, ਤੁਸੀਂ ਸਿਰਫ ਕੱਪੜੇ ਹੀ ਧੋਇਆ ਕਰੋ, ਮੈਂ ਆਪੇ ਭਾਂਡੇ ਸਾਫ ਕਰ ਲਿਆ ਕਰਾਂਗਾ। ਸਫਾਈਆਂ ਵੀ ਆਪੇ ਕਰ ਲਵਾਂਗਾ।"

ਉਸ ਦਿਨ ਉਸ ਨੇ ਨਾ ਭਾਂਡੇ ਮਾਂਜੇ, ਨਾ ਸਫਾਈਆਂ ਕੀਤੀਆਂ, ਪਰ ਅਗਲੇ ਦਿਨ ਉਹ ਸਵੇਰੇ-ਸਵੇਰੇ ਹੀ ਆ ਗਈ ਤੇ ਕਮਰੇ ਤੇ ਵਿਹੜੇ ਦੀ ਸਫਾਈ ਕਰਨ ਲੱਗ ਪਈ। ਫ਼ਿਰ ਉਸ ਕੱਪੜੇ ਧੋਤੇ, ਮਗਰੋਂ ਭਾਂਡਿਆਂ ਵਾਸਤੇ ਸਰਫ ਪਾਣ ਲੱਗੀ ਤਾਂ ਮੈਂ ਕਿਹਾ, "ਰਹਿਣ ਦਿਉ ਭਾਂਡੇ ਮੈਂ ਆਪੇ ਹੀ ਸਾਫ ਕਰ ਲਵਾਂਗਾ।" ਉਹ ਕੁਝ ਨਾ ਬੋਲੀ, ਭਾਂਡੇ ਮਾਂਜਦੀ ਰਹੀ ਤੇ ਜਾਣ ਲੱਗਿਆਂ ਕਹਿਣ ਲੱਗੀ, "ਇਹ ਨਾ ਕਹਿਓ ਸਾਡੀ ਕੰਮ ਕਰਨ ਵਾਲੀ ਲੜਾਕੀ ਹੈ।" ਉਸ ਦੇ ਸ਼ਬਦਾਂ ਵਿਚ ਸਪੱਸ਼ਟ ਹੀ ਕੱਲ੍ਹ ਦੇ ਗੁੱਸੇ ਪ੍ਰਤੀ ਪਛਤਾਵਾ ਸੀ। ਮਗਰੋਂ ਮੈਂ ਕਾਫੀ ਚਿਰ ਬੈਠਾ-ਬੈਠਾ ਸੋਚਦਾ ਰਿਹਾ ਜੇ ਮੈਂ ਵੀ ਕੱਲ੍ਹ ਗੁੱਸੇ ਨਾਲ ਗੱਲਬਾਤ ਕਰਦਾ ਤੇ ਸ਼ਾਇਦ ਗੱਲ ਵੱਧ ਜਾਂਦੀ। ਜਿਸ ਵੇਲੇ ਪਹਿਲਾ ਬੰਦਾ ਗੁੱਸੇ ਵਿਚ ਹੋਵੇ ਤੁਸੀਂ ਸ਼ਾਂਤੀ ਕਰ ਲਵੋ। ਸੱਚਮੁੱਚ ਪਾਰਾਵਾਰ ਨਹੀਂ ਮਿੱਠੇ ਬੋਲਾਂ ਦਾ।

ਕਈ ਵਾਰੀ ਸੋਚਦਾ ਹਾਂ-ਜੇ ਸਾਰੇ ਸਿੱਖ ਮਿੱਠਾ ਬੋਲਣਾ ਸ਼ੁਰੂ ਕਰ ਦੇਣ ਤੇ ਲੋਕ ਜਿੱਥੇ ਸਿੱਖਾਂ ਬਾਰੇ ਹੋਰ-ਹੋਰ ਗੱਲਾਂ ਕਰਦੇ ਹਨ, ਉਥੇ ਇਹ ਵੀ ਕਹਿਣਾ ਸ਼ੁਰੂ ਕਰ ਦੇਣ- "ਅਰੇ ਭਾਈ, ਸਿੱਖ ਲੋਕ ਤੋ ਬੜਾ ਹੀ ਮੀਠਾ ਬੋਲਤੇ ਹੈਂ।" ਸਾਡੀ ਪਛਾਣ ਮਿੱਠ-ਬੋਲੜੇ ਕਰ ਕੇ ਹੋਵੇ। ਕਿੰਨਾ ਚੰਗਾ ਹੋਵੇ, ਜੇ ਸਾਰਾ ਸਮਾਜ ਹੀ ਮਿੱਠ-ਬੋਲੜਾ ਹੋਣ ਦੇ ਰਾਹ ਤੇ ਤੁਰ ਪਵੇ ਤਾਂ ਜ਼ੁਬਾਨ-ਰੂਪੀ ਪਰਮਾਣੂੰ ਬੰਬ ਤਬਾਹੀ ਕਰਨ ਦੀ ਬਜਾਏ ਵਸੇਬਾ, ਉਸਾਰੀ ਤੇ ਸਿਰਜਨਾ ਹੀ ਕਰੇਗਾ।

★ ★ ★ ★ ★

# ਤਿੰਨ ਡਰਾਈਵਰ

ਸ਼ਾਈਕਲ-ਸਕੂਟਰ ਤੋਂ ਲੈ ਕੇ ਕਾਰ-ਟਰੱਕ, ਹਰ ਤਰ੍ਹਾਂ ਦੀ ਮੋਟਰ ਚਲਾਉਣ ਵਾਲੇ ਡਰਾਈਵਰਾਂ ਨੂੰ ਹਰ ਵੇਲੇ ਸਜੱਗ, ਸੁਚੇਤ ਰਹਿਣਾ ਹੁੰਦਾ ਹੈ, ਜਿਥੇ ਆਪ ਦੁਰਘਟਨਾ ਕਰਨ ਤੋਂ ਬਚਣਾ ਹੈ, ਉਥੇ ਦੂਜੇ ਹੀ ਗਲਤੀ ਤੋਂ ਵੀ ਸਾਵਧਾਨ ਹੋਣਾ ਹੁੰਦਾ ਹੈ। ਆਲੇ-ਦੁਆਲੇ ਪੈਦਲ ਤੁਰਦੇ ਲੋਕ, ਡੰਗਰ, ਟਰੈਫ਼ਿਕ ਲਾਈਟਾਂ ਅਤੇ ਪਿਛੋਂ ਆਉਂਦੀਆਂ ਮੋਟਰਾਂ ਸਭ ਦਾ ਧਿਆਨ ਰੱਖਣਾ ਪੈਂਦਾ ਹੈ। ਇਸ ਸਭ ਤੋਂ ਇਲਾਵਾ ਸਾਹਮਣਿਉਂ ਆਉਂਦੀ ਮੋਟਰ ਦਾ ਧਿਆਨ ਰੱਖਣਾ ਹੀ ਹੈ।

ਇਕ ਵਾਰੀ ਤਿੰਨ ਡਰਾਈਵਰ ਆਪੋ-ਆਪਣੀ ਧੁਨ ਵਿਚ, ਆਪੋ ਆਪਣੀਆਂ ਮੋਟਰਾਂ ਸੜਕ ਤੇ ਚਲਾ ਰਹੇ ਸਨ। ਇਕ, ਦੋ, ਤਿੰਨ - ਤਿੰਨਾਂ ਦੀ ਲਾਈਨ ਲੱਗੀ ਹੋਈ ਸੀ। ਸਾਹਮਣਿਓਂ ਆਂਦੇ ਇਕ ਸਕੂਟਰ ਦੀਆਂ ਲਾਈਟਾਂ ਦਿਨ ਵੇਲੇ ਵੀ ਜਗ ਰਹੀਆਂ ਸਨ।

ਦਿਨ ਵੇਲੇ ਲਾਈਟਾਂ ਜਗਦੀਆਂ ਵੇਖ ਕੇ ਪਹਿਲੇ ਡਰਾਈਵਰ ਨੇ ਆਪਣਾ ਲਾਈਟ ਬਟਨ ਵੇਖਣ ਤੋਂ ਬਿਨਾਂ ਮਨ ਵਿਚ ਸੋਚਿਆ, ਵਿਚਾਰਾ ਕਿੰਨਾ ਅਣਭੋਲ ਹੈ, ਦਿਲ ਵੇਲੇ ਵੀ ਲਾਈਟ ਜਗ ਰਹੀ ਹੈ, ਐਵੇਂ ਪੈਸੇ ਬਰਬਾਦ ਕਰ ਰਿਹਾ ਹੈ। ਏਨੇ ਨੂੰ ਸਕੂਟਰ ਉਸ ਦੇ ਕੋਲੋਂ ਲੰਘ ਗਿਆ।

ਦੂਜੇ ਡਰਾਈਵਰ ਨੇ ਵੀ ਸਕੂਟਰ ਵਾਲੇ ਦੀ ਜਗਦੀ ਲਾਈਟ ਵੇਖੀ। ਉਸ ਨੇ ਵੀ ਆਪਣੀ ਲਾਈਟ ਨੂੰ ਵੇਖੇ ਬਿਨਾਂ ਉਸ ਸਕੂਟਰ ਵਾਲੇ ਨੂੰ ਹੱਥ ਨਾਲ ਇਸ਼ਾਰਾ ਕਰ ਕੇ ਕਹਿ ਦਿੱਤਾ, 'ਭਈ ! ਤੇਰੀ ਲਾਈਟ ਜਗ ਰਹੀ ਹੈ।'

ਤੀਜੇ ਡਰਾਈਵਰ ਨੇ ਵੀ ਐਓਂ ਹੀ ਸਕੂਟਰ ਵਾਲੇ ਦੀ ਜਗਦੀ ਲਾਈਟ ਵੇਖੀ। ਉਸਨੇ ਝੱਟਪੱਟ ਆਪਣਾ ਬਟਨ-'ਕਿਤੇ ਮੇਰੀ ਵੀ ਲਾਈਟ ਤਾਂ ਨਹੀਂ ਜਗ ਰਹੀ?' ਅਤੇ ਜਦ ਵੇਖਿਆ ਕਿ ਉਸ ਦੀ ਲਾਈਟ ਨਹੀਂ ਜਗ ਰਹੀ ਤਾਂ ਉਸ ਨੇ ਬੜੇ ਮਲਕੜੇ ਜਿਹੇ, ਪਿਆਰ ਭਾਵ ਨਾਲ ਗਾਫ਼ਲ ਸਕੂਟਰ ਡਰਾਈਵਰ ਨੂੰ ਇਸ਼ਾਰਾ ਕੀਤਾ, 'ਬਈ ਲਾਈਟ ਬੰਦ ਕਰ ਲੈ।''

ਬਸ ਬਿਲਕੁਲ ਹੀ ਉਪਰੋਕਤ ਤਿੰਨ ਡਰਾਈਵਰਾਂ ਵਾਂਗ ਸਾਡੀ ਸਾਰੇ ਮਨੁੱਖਾਂ ਦੀ ਹਾਲਤ ਹੈ। ਦੂਜੇ ਦੇ ਅਵਗੁਣ ਵੇਖ ਕੇ ਝਟ ਲੈਕਚਰ ਦੇਣਾ ਸ਼ੁਰੂ ਕਰ ਦਿੰਦੇ ਹਾਂ, ਨਿੰਦਾ

ਕਰਦੇ ਹਾਂ, ਆਪਣੇ ਅਵਗੁਣਾਂ ਵੱਲ ਵੇਖਦੇ ਹੀ ਨਹੀਂ।

ਸਾਡੇ ਵਿਚੋਂ ਵੀ ਕਈ ਆਪਣੇ ਅਵਗੁਣ ਵੇਖੇ ਬਿਨਾਂ ਆਪਣੇ ਅਵਗੁਣ ਕੱਢੇ ਬਿਨਾਂ ਹੀ ਦੂਜੇ ਨੂੰ ਉਪਦੇਸ਼ ਦੇਈ ਜਾਂਦੇ ਹਨ-'ਭਈ ਤੇਰੀ ਲਾਈਟ ਜਗ ਰਹੀ ਹੈ।'

ਕਬੀਰ ਅਵਰਨ ਕਉ ਉਪਦੇਸਤੇ ਮੁਖ ਮੈ ਪਰ ਰੇਤ
ਰਾਸ ਬਿਰਾਨੀ ਰਾਖਤੇ, ਖਾਇਆ ਘਰ ਕਾ ਖੇਤ।।

ਪਰ ਕਈ ਹੋਰ ਐਸੇ ਵੀ ਹਨ ਜੋ ਦੂਜੇ ਦੇ ਅਵਗੁਣ ਵੇਖ ਕੇ ਦੂਜੇ ਦੀ ਨਿੰਦਾ ਸੁਣ ਕੇ ਆਪਣੇ ਆਪ ਨੂੰ ਵੀ ਚੈਕ ਕਰ ਲੈਂਦੇ ਹਨ-'ਕਿਤੇ ਮੈਂ ਐਸਾ ਤਾਂ ਨਹੀਂ ਹਾਂ।'

ਪਰ ਨਿੰਦਾ ਸੁਣ ਆਪ ਹਟਾਵੈ।।

ਤਿੰਨਾਂ ਡਰਾਈਵਰਾਂ ਵਿਚੋਂ, ਤੀਜਾ ਡਰਾਈਵਰ ਚੰਗਾ ਹੈ ਜੋ ਆਪਣੀ ਲਾਈਟ ਚੈੱਕ ਕਰ ਕੇ ਹੀ ਦੂਜੇ ਨੂੰ ਲਾਈਟ ਬੁਝਾਉਣ ਲਈ ਕਹਿੰਦਾ ਹੈ। ਇਸੇ ਤਰ੍ਹਾਂ ਤਿੰਨਾਂ ਮਨੁੱਖਾਂ ਵਿਚੋਂ ਤੀਜਾ ਉੱਤਮ ਹੈ। ਜੋ ਅਵਗੁਣ ਵੇਖ ਕੇ, ਆਪਣੇ ਵਿਚੋਂ ਹਟਾ ਕੇ ਤਾਂ ਹੀ ਦੂਜੇ ਨੂੰ ਉਪਦੇਸ਼ ਕਰਦਾ ਹੈ।

★ ★ ★ ★ ★

## R.S.V.P. ਦਾ ਮਤਲਬ

ਅੰਗ੍ਰੇਜ਼ੀ ਵਿਚ ਛਪੇ ਅਨੰਦ ਕਾਰਜ ਦੇ ਕਾਰਡਾਂ ਤੇ ਇਕ ਪਾਸੇ ਲਿਖਿਆ ਹੁੰਦਾ ਹੈ-RSVP ਤੇ ਹੇਠਾਂ ਕਿਸੇ ਦਾ ਨਾਮ ਲਿਖਿਆ ਹੁੰਦਾ ਹੈ। ਕਾਰਡ ਭੇਜਣ ਵਾਲੇ ਤੇ ਪਰਾਪਤ ਕਰਨ ਵਾਲਿਆਂ ਦਾ ਇਕ ਸਰਵੇ ਕਰਵਾ ਕੇ ਵੇਖੀਏ ਤਾਂ ਪਤਾ ਲੱਗੇਗਾ ਕਿ 99.9% ਲੋਕਾਂ ਨੂੰ ਇਸ ਦਾ ਮਤਲਬ ਹੀ ਨਹੀਂ ਪਤਾ।

RSVP ਇਕ ਫਰੈਂਚ ਸ਼ਬਦ ਹੈ, ਜਿਸ ਦਾ ਪੂਰਾ ਸਰੂਪ ਹੈ (repondez s'il vous plait) ਇਸ ਦਾ ਮਤਲਬ ਹੈ "ਕਿਰਪਾ ਕਰਕੇ ਜਵਾਬ ਦਿਓ" (please reply)। ਜੇ ਮਤਲਬ ਹੀ ਨਹੀਂ ਪਤਾ ਤਾਂ ਜਵਾਬ ਕੌਣ ਦੇਊ ?

ਪੰਜਾਬੀ ਵਿਚ ਕਾਰਡ ਛਾਪਣ ਵਾਲੇ ਚੰਗਾ ਕਰਦੇ ਹਨ ਜੋ ਇਕ ਪਾਸੇ ਲਿਖਦੇ ਹਨ "ਸਵਾਗਤ ਕਰਤਾ" ਤੇ ਦੂਜੇ ਪਾਸੇ "ਦਰਸ਼ਨ ਅਭਿਲਾਖੀ"।

★ ★ ★ ★ ★

# ਆਗਾਹਾ ਕੂ ਤ੍ਰਾਘਿ....

ਗੁਰਮਤਿ ਦੇ 'ਸਗਲ ਜਮਾਤੀ' ਦੇ ਸਿਧਾਂਤ ਨੂੰ ਅਪਣਾਉਂਦਿਆਂ ਹੋਇਆ ਘਰ-ਘਰ ਅੰਦਰ ਧਰਮਸਾਲ ਸਥਾਪਿਤ ਕਰਨ ਦੀਆਂ ਸੱਧਰਾਂ ਲੈ ਕੇ ਅਨੇਕਾਂ ਨਿਸ਼ਕਾਮ ਧਰਮ ਪ੍ਰਚਾਰਕ ਸਿੰਘ ਸਾਹਿਬ ਪ੍ਰੋ: ਦਰਸ਼ਨ ਸਿੰਘ ਜੀ ਦੇ ਹੁਕਮ ਅਨੁਸਾਰ ਪਾਉਂਟਾ ਸਾਹਿਬ ਪੁੱਜੇ।

ਦੋ ਦਿਨ ਦੀਆ ਵਿਚਾਰਾਂ ਵਿਚ ਅੱਡ-ਅੱਡ ਵਿਦਵਾਨਾਂ ਨੇ ਆਪੋ-ਆਪਣੇ ਸੁਝਾਅ ਰੱਖੇ - ਕੁਝ ਵਿਚਾਰ ਇਉਂ ਸਨ:

(1) ਸਾਰੇ ਗ੍ਰੰਥੀ ਸਿੰਘਾਂ ਲਈ ਸਮੇਂ-ਸਮੇਂ ਤੇ ਰਿਫਰੈਸ਼ਰ ਕੋਰਸ (Refresher Courses) ਲਗਾਏ ਜਾਣ।

(2) ਕੇਂਦਰੀ ਪੱਧਰ ਤੇ ਇਕ 'ਲਿਟਰੇਚਰ ਬੋਰਡ' ਹੋਵੇ, ਜਿਸ ਦੀ ਪ੍ਰਵਾਨਗੀ ਉਪਰੰਤ ਹੀ ਪੁਸਤਕਾਂ ਛਾਪੀਆਂ ਅਤੇ ਵੰਡੀਆਂ ਜਾਣ।

(3) ਹਰ ਗੁਰਦੁਆਰਾ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਪਾਸ ਰਜਿਸਟਰ ਹੋਵੇ।

(4) ਸਾਡੀ ਸੋਚ ਕਿਸੇ ਵੀ ਚਲਦੇ ਕੰਮ ਨੂੰ ਬੰਦ ਕਰਨ (Destroy) ਦੀ ਨਹੀਂ ਸਗੋਂ ਸੁਧਾਰ ਕਰਨ (Improve) ਦੀ ਹੋਵੇ।

(5) ਆਰਨਡਲ ਟਾਇਨਬੀ (Arnold Toynbee) ਨੇ ਇਕ ਵਾਰੀ ਕਿਹਾ ਸੀ ਕਿ ਆਉਂਦੇ ਸਮੇਂ ਵਿਚ ਕੇਵਲ ਉਹੀ ਧਰਮ/ਵਿਚਾਰਧਾਰਾ ਲਾਗੂ ਹੋਵੇਗੀ (1) ਜੋ ਸਰੀਰ ਦੀ ਥਾਂ ਸਿਧਾਂਤ ਦੀ ਪੂਜਾ ਕਰਦੀ ਹੋਵੇਗੀ ਤੇ (2) ਜੋ ਮਨੁਖਤਾ ਦੀ ਸੇਵਾ ਕਰਦੀ ਹੋਵੇਗੀ।

ਸਿਧਾਂਤ ਦੀ ਪੂਜਾ ਦੀ ਗੱਲ ਸਿੱਖਾਂ ਕੋਲ ਹੈ ਤੇ ਮਨੁੱਖਤਾ ਦੀ ਸੇਵਾ ਦੀ ਗੱਲ ਈਸਾਈਆਂ ਕੋਲ। ਸਾਨੂੰ ਵੀ ਸੇਵਾ ਵਾਲੇ ਪੱਖ ਤੇ ਜ਼ੋਰ ਦੇਣਾ ਚਾਹੀਦੈ।

(6) ਲੰਗਰ ਕੇਵਲ ਗੁਰਦੁਆਰਿਆਂ ਵਿਚ ਹੀ ਵੰਡਣ/ਛਕਣ ਦੀ ਥਾਵੇਂ ਗ਼ਰੀਬ ਇਲਾਕਿਆਂ (Resettlement Colonies etc.) ਵਿਚ ਜਾ ਕੇ ਵੰਡਣਾ ਤੇ ਉਹਨਾਂ ਵਿਚ ਵੀ ਬੈਠ ਕੇ ਛਕਣਾ ਚਾਹੀਦੈ।

(7) ਗੁਰਪੁਰਬਾਂ ਤੇ ਇਤਿਹਾਸਕ ਦਿਹਾੜਿਆਂ ਤੇ ਹਸਪਤਾਲਾਂ ਵਿਚ ਜਾ ਕੇ ਫਰੀ

ਦਵਾਈਆਂ/ਫਲ/ਪੁਸਤਕਾਂ ਆਦਿ ਵੰਡੀਆਂ ਜਾਣ। 'ਗੁਰੂ ਨਾਨਕ ਵਲੋਂ ਤੋਹਫਾ' ਹਰ ਗਰੀਬ/ਰੋਗੀ ਨੂੰ ਦਿੱਤਾ ਜਾਵੇ।

(8) 'ਗਿਆਨ ਕੀ ਆਂਧੀ' ਲਿਆਓ। ਵੱਧ ਤੋਂ ਵੱਧ ਗਿਆਨ ਹਾਸਲ ਕਰੋ ਅਤੇ ਅਮਲੀ ਰੂਪ ਵਿਚ ਜੀਵਨ ਵਿਚ ਢਾਲੋ।

(9) 'ਸਾਝ ਕਰੀਜੈ ਗੁਣਹ ਕੇਰੀ, ਛੋਡਿ ਅਵਗਣ ਚਲੀਐ' ਵੀ ਸਿੱਖ ਦੀ ਪਰਿਭਾਸ਼ਾ ਵਿਚ ਸ਼ਾਮਲ ਹੋਵੇ।

(10) ਬਰਸਾਤੀ ਨਦੀਆਂ ਦਾ ਵਹਾਅ ਤੇਜ਼ ਹੁੰਦਾ ਹੈ, ਪਰ ਵਕਤੀ। ਸਿਆਣਾ ਇੰਜੀਨੀਅਰ ਪਾਣੀ ਲੈਣ ਲਈ ਇਹਨਾਂ ਨਦੀਆਂ ਤੋਂ ਨਾਲੀਆਂ ਨਹੀਂ ਕੱਢਦਾ। ਸਾਡਾ ਜੀਵਨ ਬਰਸਾਤੀ ਨਦੀ ਵਾਂਗ ਨਾ ਹੋਵੇ ਤੇ ਨਾ ਹੀ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੀ ਓਟ ਛੱਡ ਕੇ ਬਰਸਾਤੀ ਨਦੀਆਂ ਤੋਂ ਹਮੇਸ਼ਾਂ ਪਾਣੀ ਦੀ ਆਸ ਰੱਖ ਕੇ ਬੈਠੇ ਰਹੀਏ।

(11) ਹਰ ਵੱਡੀ ਸਿੰਘ ਸਭਾ ਆਪਣੇ ਆਲੇ-ਦੁਆਲੇ ਦੇ 5-5 ਪਿੰਡਾਂ ਨੂੰ ਅਪਣਾਅ ਲਵੇ ਤੇ ਉਹਨਾਂ ਵਿਚ ਪ੍ਰਚਾਰ ਕਰੇ।

(12) 'ਸਚਿੱਤਰ ਬਾਲ ਲਿਟਰੇਚਰ' ਦੀ ਘਾਟ ਨੂੰ ਫੌਰੀ ਤੌਰ ਤੇ ਪੂਰਿਆਂ ਕੀਤਾ ਜਾਵੇ।

(13) ਹਰ ਅੰਮ੍ਰਿਤ ਸੰਚਾਰ ਕਰਨ ਵਾਲੀ ਜਥੇਬੰਦੀ/ਗੁਰਮੁਖ-ਜਨ ਦੀ ਇਹ ਡਿਊਟੀ ਹੋਵੇ ਕਿ ਉਹ 3-4 ਮਹੀਨਿਆਂ ਉਪਰੰਤ ਦੁਬਾਰਾ ਉਹਨਾਂ ਲੋਕਾਂ ਨਾਲ ਸੰਪਰਕ ਕਰੇ ਤੇ ਨਿਰੰਤਰ ਸੰਪਰਕ ਜਾਰੀ ਰੱਖੇ, ਨਹੀਂ ਤਾਂ ਫਿਰ ਕੁਸੰਗਤ ਦੇ ਅਸਰ ਕਾਰਨ ਕਈ ਥਿੜ੍ਹਕ ਜਾਂਦੇ ਹਨ ਜਾਂ ਪਤਿਤ ਹੋ ਜਾਂਦੇ ਹਨ।

(14) ਹਰ ਮਸਜਿਦ ਵਾਂਗ ਹਰ ਗੁਰਦੁਆਰਾ ਵੀ ਇਕ ਮੱਦਰਸਾ ਹੋਵੇ, ਜਿੱਥੇ ਬੱਚਿਆਂ ਦੀਆਂ ਕਲਾਸਾਂ, ਕੀਰਤਨ ਦੀ ਸਿਖਲਾਈ ਆਦਿ ਦਾ ਪ੍ਰਬੰਧ ਹੋਵੇ।

(15) ਆਪਣੀ ਅਖ਼ਬਾਰ ਸ਼ੁਰੂ ਕਰਨ ਦੀ ਥਾਵੇਂ ਬਿਬੇਕ ਬੁਧਿ ਵਾਲੇ ਜਰਨਲਿਸਟ ਤਿਆਰ ਕੀਤੇ ਜਾਣ।

(16) 'ਮੁੱਢਲੀ ਸੇਵਾ' (First Aid) ਦੀ ਟਰੇਨਿੰਗ ਦਿੱਤੀ ਜਾਵੇ। ਗ੍ਰੰਥੀ ਸਿੰਘਾਂ ਨੂੰ ਵੀ ਇਹ ਟਰੇਨਿੰਗ ਪ੍ਰਦਾਨ ਕੀਤੀ ਜਾਵੇ।

(17) ਪ੍ਰਚਾਰ ਹਿੱਤ ਬੀਬੀਆਂ ਅੱਗੇ ਆਉਣ। ਕੀਰਤਨ, ਕਥਾ, ਲੈਕਚਰ, ਲਿਖਾਰੀ, ਸੇਵਾ ਹਰ ਫਰੰਟ ਤੇ ਬੀਬੀਆਂ ਅਹਿਮ ਰੋਲ ਅਦਾ ਕਰ ਸਕਦੀਆਂ ਹਨ।

(18) ਵੀਡੀਓ ਕੈਸਟਾਂ ਤੇ ਹੋਰ ਆਧੁਨਿਕ ਢੰਗਾਂ ਰਾਹੀਂ ਪ੍ਰਚਾਰ ਦੇ ਕੰਮ ਨੂੰ ਅੱਗੇ ਤੋਰਿਆ ਜਾਵੇ।

ਕਹਿੰਦੇ ਹਨ-ਚੰਗੀ ਸ਼ੁਰੂਆਤ ਦਾ ਮਤਲਬ ਹੈ-ਅੱਧੀ ਪ੍ਰਾਪਤੀ (well begun is half done).

ਗੁਰੂ ਪਾਤਸ਼ਾਹ ਕਿਰਪਾ ਕਰਨ ਦੂਰ-ਦੁਰੇਡੇ ਬੈਠੇ ਨਿਸ਼ਕਾਮ ਸੇਵਾ ਕਰਨ ਵਾਲੇ ਵੀਰ/ਭੈਣ ਉਪਰੋਕਤ ਵਿਚਾਰਾਂ ਦੀ ਲੋਅ ਵਿਚ ਆਪੋ-ਆਪਣੀ ਥਾਵੇਂ ਡੱਟ ਜਾਣ ਅਤੇ ਸਿੱਖੀ ਜਵਾਨ ਰਾਹੀਂ ਸਿੱਖੀ ਦਾ ਪ੍ਰਚਾਰ ਕਰਨ। ਇਹੀ ਅਰਜ਼ੋਈ ਹੈ।

★★★★★

## ਯਾਦ ਰੱਖਣਗੇ.....

ਸਰਕਾਰੀ ਖੇਤਰ ਦੇ ਇਕ ਮਸ਼ਹੂਰ ਅਦਾਰੇ ਵਿਚ ਉਚੇ ਅਹੁੱਦੇ ਤੇ ਲੱਗੇ ਇਕ ਸਰਦਾਰ ਸਾਹਿਬ ਜੀ ਦਾ ਤਿੰਨ ਸਾਲ ਲਈ ਪੰਜਾਬ ਤੋਂ ਬਾਹਰ ਤਬਾਦਲਾ ਹੋ ਗਿਆ। ਤਿੰਨ ਸਾਲਾਂ ਉਪਰੰਤ ਜਦ ਉਹ ਵਾਪਸ ਜਾਣ ਲੱਗੇ ਤਾਂ ਕਹਿੰਦੇ 'ਮੈਂ ਇਕ ਵੱਡਾ ਕੰਮ ਕਰ ਚਲਿਆ ਹਾਂ ਇਥੇ।

'ਉਹ ਕੀ ਜੀ?' ਮੈਂ ਪੁੱਛਿਆ।

ਉਹਨਾਂ ਦੱਸਿਆ, 'ਮੇਰੀ ਪੋਸਟ (ਅਹੁਦਾ) ਤੇ ਪਾਵਰ (ਤਾਕਤ) ਇਥੇ ਇੰਨੀ ਸੀ ਕਿ ਮੈਂ ਕਿਸੇ ਵੀ ਬਿਜ਼ਨਸ ਪਾਰਟੀ ਤੋਂ ਹੱਸ ਕੇ ਰਿਸ਼ਵਤ ਲੈ ਸਕਦਾ ਸੀ। ਮੇਰੇ ਤੋਂ ਪਹਿਲਾਂ ਜਿੰਨੇ ਵੀ ਲੋਕ ਇਥੇ ਆਏ ਹਨ, ਸਭ ਨੇ ਇਥੋਂ ਵਪਾਰੀ ਤਬਕੇ ਨੂੰ ਖੂਬ ਲੁੱਟਿਆ ਹੈ। ਆਦਤ ਅਨੁਸਾਰ ਇਹ ਵਪਾਰੀ ਤਬਕਾ ਮੈਨੂੰ ਵੀ ਰਿਸ਼ਵਤ ਦੇਣੀ ਚਾਹੁੰਦਾ ਸੀ। ਕਈਆਂ ਨੇ ਬੜੇ ਟਿਲ ਲਾਏ, ਪਰ ਮੈਂ ਕਿਸੇ ਤੋਂ ਵੀ ਰਿਸ਼ਵਤ ਨਹੀਂ ਲਈ।'

ਮੇਰੇ ਮਨ ਵਿਚ ਬਸ ਇਕੋ ਹੀ ਗੱਲ ਸੀ 'ਇਹ ਵਪਾਰੀ ਯਾਦ ਰੱਖਣਗੇ ਕਿ ਇਸ ਸੀਟ ਤੇ ਸਰਦਾਰ ਜੀ ਆਏ ਸਨ, ਜਿਹਨਾਂ ਕਦੀ ਵੀ ਰਿਸ਼ਵਤ ਨਹੀਂ ਲਈ।'

ਇਹ ਸੁਣਦੇ ਮੈਂ ਸੋਚ ਰਿਹਾ ਸੀ - ਇਹ ਅਨੋਖੇ ਪਰ ਸੱਚੇ ਪ੍ਰਚਾਰਕ ਹਨ ਜੋ ਆਪਣੇ ਗੁਣਾਂ ਰਾਹੀਂ ਸਿੱਖੀ ਦੀ ਖੁਸ਼ਬੋ ਫੈਲਾ ਰਹੇ ਹਨ।

★★★★★

# ਤਿੰਨ ਭਗਤ

ਗੁਰੂ ਨਾਨਕ ਸਾਹਿਬ ਜੀ ਨੇ ਬਾਣੀ 'ਜਪੁ ਜੀ ਸਾਹਿਬ' ਵਿਚ ਬੜੇ ਹੀ ਸੁੰਦਰ ਢੰਗ ਨਾਲ ਤਿੰਨ ਪਉੜੀਆਂ ਵਿਚ ਅਜੋਕੇ ਸੰਸਾਰ ਵਿਚ ਵਸਦੇ ਤਿੰਨ ਤਰ੍ਹਾਂ ਦੇ ਮਨੁੱਖਾਂ ਦਾ ਵਰਨਣ ਕੀਤਾ : "ਅਸੰਖ ਜਪੁ ਅਸੰਖ ਭਾਉ.." "ਅਸੰਖ ਮੂਰਖ ਅੰਧ ਘੋਰ....." ਅਤੇ "ਅਸੰਖ ਨਾਵ ਅਸੰਖ ਥਾਵ..." ਇਨ੍ਹਾਂ ਦੇ ਅਰਥ ਉਦੋਂ ਹੋਰ ਵੀ ਸਪੱਸ਼ਟ ਅਤੇ ਨਿਕਟ ਹੋ ਜਾਂਦੇ ਹਨ, ਜਦ ਬਹੁਤੀਆਂ ਤੇ ਦੂਰ ਦੁਰੇਡੀਆਂ ਥਾਵਾਂ ਘੁੰਮੀਆਂ ਹੋਣ ਅਤੇ ਤਰ੍ਹਾਂ-ਤਰ੍ਹਾਂ ਦੇ ਬੰਦਿਆਂ ਨਾਲ ਮਿਲੇ ਹੋਈਏ।

'ਕਾਹਲਾ ਪੈਣਾ' ਮਨੁੱਖੀ ਸੁਭਾਅ ਹੈ। ਕਿਤੇ ਜਾਣ ਦੀ ਵੀ ਕਾਹਲੀ ਤੇ ਆਉਣ ਦੀ ਵੀ। ਕੋਈ ਕੰਮ ਸ਼ੁਰੂ ਕਰਨ ਦੀ ਵੀ ਕਾਹਲੀ ਤੇ ਬੰਦ ਕਰਨ ਦੀ ਵੀ ਤੇ ਇਸੇ ਤਰ੍ਹਾਂ ਕੋਈ ਗੱਲ ਕਹਿਣ ਦੀ ਵੀ ਕਾਹਲੀ ਤੇ ਕੋਈ ਗੱਲ ਸਮਝਣ ਦੀ ਵੀ।

ਮੌਕਾ ਭਾਲ ਕੇ, ਛੇਤੀ ਜਿਹੇ, ਬੰਦਾ ਆਪਣੀ ਗੱਲ ਕਹਿ ਤਾਂ ਸਕਦਾ ਹੈ, ਪਰ ਸਮਝਣ ਵਿਚ ਕੁਝ ਸਮਾਂ ਜ਼ਰੂਰ ਲੱਗ ਸਕਦਾ ਹੈ।

ਤਿੰਨ ਭਗਤ ਸਨ, ਤਿੰਨੇ ਰੋਜ਼ ਸਤ ਸੰਗਤਿ ਕਰਦੇ, ਮਿਲ ਬੈਠਦੇ, ਵਿਚਾਰਾਂ ਕਰਦੇ। ਸਵੇਰੇ-ਸ਼ਾਮ ਗੁਰੂ-ਦਰ ਤੇ ਵੀ ਹੋ ਜਾਂਦੇ, ਪਰ ਤਿੰਨਾਂ ਦੇ ਸੁਭਾਅ ਵਿਚ ਡਾਢਾ ਹੀ ਅੰਤਰ ਸੀ।

ਪਹਿਲੇ ਭਗਤ ਜੀ ਜਦ ਵੀ ਕਿਸੇ ਨਾਲ ਚਰਚਾ ਕਰਦੇ ਨਿਰੋਲ ਤਰਕ 'ਤੇ ਹੱਲ ਲੱਭਣਾ ਚਾਹੁੰਦੇ। ਕੋਈ ਵੀ ਗੱਲ ਕਹੋ ਅੱਗੋਂ ਵਧੀਆ ਜਿਹਾ ਤਰਕ ਪੇਸ਼ ਕਰਨ ਵਿਚ ਉਹਨਾਂ ਦੀ ਮੁਹਾਰਤ ਸੀ। ਦੂਜੇ ਦੀ ਹਰ ਗੱਲ ਦੇ ਵਿਰੋਧ ਵਿਚ ਉਹਨਾਂ ਪਾਸ ਹਰ ਪਾਏ ਦਾ ਸੰਤੁਸ਼ਟ ਕਰਨ ਵਾਲਾ ਤਰਕ ਹੁੰਦਾ ਹੈ।

ਕਿਉਂਕਿ ਜੋ ਵਿਅਕਤੀ ਤਰਕ ਵਿਚ ਜਿੱਤ ਜਾਵੇ, ਉਹ ਜਿੱਤਿਆ ਸਮਝਿਆ ਜਾਂਦਾ ਹੈ। ਇੰਝ ਇਹ ਪਹਿਲੇ ਭਗਤ ਜੀ ਹਰ ਮਹਿਫ਼ਲ ਦੇ ਕਥਿਤ ਵਿਜੇਤਾ ਹੁੰਦੇ।

ਦੂਜੇ ਭਗਤ ਜੀ ਜਦ ਵੀ ਕਿਸੇ ਨਾਲ ਚਰਚਾ ਕਰਦੇ ਤਰਕ ਦੇ ਨਾਲ-ਨਾਲ ਬਿਬੇਕ ਦੀ ਵੀ ਵਰਤੋਂ ਕਰਦੇ। ਉਹਨਾਂ ਵਿਚ ਕੁਝ ਸਿੱਖਣ ਦੀ ਲਾਲਸਾ ਲਟ-ਲਟ ਬਲਦੀ ਸੀ। ਹਰ ਕਿਸੇ ਨੂੰ ਸੁਆਲ ਕਰ ਦੇਣਾ, ਪਰ ਜਵਾਬ ਉਹ ਤੁਰੰਤ ਹੀ ਚਾਹੁੰਦੇ ਸਨ।

ਜੇਕਰ ਉਸੇ ਵੇਲੇ ਕੋਈ ਉਹਨਾਂ ਨੂੰ ਸੰਤੁਸ਼ਟ ਨਾ ਕਰ ਸਕੇ ਤਾਂ ਸਮਝੋ ਸਾਰੀ ਗੱਲਬਾਤ ਵਿਅਰਥ ਸੀ। ਘੰਟਿਆਂ ਬੱਧੀ ਕਿਸੇ ਸੁਆਲ ਦਾ ਜਵਾਬ ਲੱਭਣ ਲਈ ਚਰਚਾ ਕਰੀ ਜਾਣੀ ਤੇ ਓੜਕ (ਅੰਤ) ਤਸੱਲੀਬਖ਼ਸ਼ ਜੁਵਾਬ ਨਾ ਮਿਲਣ ਤੇ ਨਿਰਾਸ਼ਾ ਪ੍ਰਗਟ ਕਰਨੀ। ਪਰ ਇਕ ਤੀਜੇ ਭਗਤ ਜੀ ਵੀ ਸਨ ਜੋ 'ਤਰਕ' ਦੇ ਨਾਲ-ਨਾਲ 'ਬ੍ਰਿਬੇਕ' ਦੀ ਵੀ ਸੂਝ ਰੱਖਦੇ ਸਨ ਅਤੇ ਸੁਆਲ-ਜਆਬ ਦੇ ਹਰ ਨੁਕਤਾ-ਨਿਗਾਹ ਨੂੰ ਖੋਜ ਕੇ ਹੀ ਫਿਰ ਗੱਲ ਕਰਦੇ ਸਨ।

ਜਦ ਵੀ ਕੋਈ ਨਵਾਂ ਤਰਕ ਮਿਲਦਾ ਤਾਂ ਕੁਝ ਸਮਾਂ, ਘੰਟੇ, ਦਿਨ, ਹਫ਼ਤੇ, ਮਹੀਨੇ, ਸਾਲ ਉਸ ਤੇ ਵਿਚਾਰਾਂ ਜ਼ਰੂਰ ਕਰਦੇ ਰਹਿੰਦੇ। ਜੇ ਉਸ ਵੇਲੇ ਕੋਈ ਗੱਲ ਤਸੱਲੀ ਬਖ਼ਸ਼ ਨਹੀਂ ਵੀ ਲੱਗਦੀ ਤਾਂ ਵੀ ਨਵੇਂ ਵਿਚਾਰ ਜਾਂ ਨੁਕਤਾ ਨਿਗਾਹ ਨੂੰ ਵਿਚਾਰ-ਗੋਚਰੇ ਰੱਖ ਲੈਂਦੇ ਅਤੇ ਤੁਰਦੇ-ਫਿਰਦੇ, ਬੈਠਦੇ-ਉੱਠਦੇ, ਨਹਾਂਦੇ-ਖਾਂਵਦੇ, ਸਹਿਜ ਸੁਭਾਅ ਹੀ ਉਸ ਤੇ ਵਿਚਾਰ ਚਲਦਾ ਰਹਿੰਦਾ। ਓੜਕ ਕਦੀ ਨਾ ਕਦੀ ਉਸ ਦਾ ਹੱਲ ਲਭ ਹੀ ਲੈਂਦੇ ।

ਬਸ ਸਾਡੀ ਹਾਲਤ ਵੀ ਇਨਾਂ ਤ੍ਰਿੰਨਾਂ ਭਗਤਾਂ ਵਾਂਗ ਹੈ। ਪਹਿਲੀ ਤਰ੍ਹਾਂ ਦੇ ਭਗਤਾਂ ਵਿਚ ਵੱਡੀ ਗਿਣਤੀ ਉਹਨਾਂ ਵੀਰਾਂ ਦੀ ਹੈ ਜੋ ਬਿਨਾਂ ਪੜ੍ਹੇ 'ਰੱਬ' ਦੀ ਡਿਗਰੀ ਨਿਰੋਲ ਤਰਕ ਦੇ ਆਧਾਰ ਤੇ ਲੈਣਾ ਚਾਹੁੰਦੇ ਹਨ। ਬਿਨਾਂ ਮਿਹਨਤ ਹਰ ਗੱਲ ਸਮਝਣਾ ਚਾਹੁੰਦੇ ਹਨ।

ਦੂਜੇ ਭਗਤਾਂ ਵਿਚ ਉਹ ਵੀਰ ਵੀ ਹਨ ਜੋ ਬਿਬੇਕੀ ਹਨ ਅਤੇ ਰੱਬੀ ਹੋਂਦ ਨੂੰ ਸਵੀਕਾਰ ਤਾਂ ਕਰਦੇ ਹਨ, ਪਰ ਰੱਬ ਦੀ ਡਿਗਰੀ ਤੁਰੰਤ ਹੀ ਲੈਣਾ ਚਾਹੁੰਦੇ ਹਨ।

ਪਰ ਤੀਜੇ ਭਗਤ ਉਹ ਹਨ ਜੋ ਬਿਬੇਕੀ ਵੀ ਹਨ ਤੇ ਵਿਚਾਰ ਚਰਚਾ ਕਰਦੇ ਸਮੇਂ ਨਵੇਂ ਆਏ ਵੀਚਾਰ ਨੂੰ ਸੁਣ ਕੇ ਕੁਝ ਸਮਾਂ ਉਸ ਤੇ ਸੋਚਦੇ ਜ਼ਰੂਰ ਹਨ ਅਤੇ ਅੰਨ੍ਹੇ ਵਾਹ ਹਰ ਗੱਲ ਨੂੰ ਕੱਟਦੇ ਨਹੀਂ।

ਗੁਰੂ ਪਾਤਸ਼ਾਹ ਜੀ ਨੇ ਸਿੱਖਾਂ ਨੂੰ ਇਸੇ ਤੀਜੀ ਤਰ੍ਹਾਂ ਦੇ ਭਗਤ ਹੋਣ ਲਈ ਕਿਹਾ :

* ਹਰ ਤਰ੍ਹਾਂ ਦੇ ਵਿਚਾਰ ਲਈ ਦਿਮਾਗ਼ ਖੁੱਲ੍ਹਾ ਰੱਖਿਆ ਜਾਵੇ ਅਤੇ ਨਿਰਣਾ ਬਿਬੇਕ ਤੇ ਹੋਵੇ।

* ਜ਼ਰੂਰੀ ਨਹੀਂ ਕਿ ਸਾਡੀ ਹਰ ਗੱਲ ਠੀਕ ਹੀ ਹੋਵੇ।

* ਕੁਝ ਗੱਲਾਂ ਸਮੇਂ ਨਾਲ ਆਪੇ ਸਮਝ ਆ ਜਾਂਦੀਆਂ ਹਨ (ਆਤਮ ਪਰਗਾਸ)। ਪੰਜਵੀਂ ਜਮਾਤ ਦੇ ਬੱਚੇ ਨੂੰ ਬੀ.ਏ./ਐਮ.ਏ. ਦੀਆਂ ਗੱਲਾਂ ਸਮਝਣ ਲਈ ਕੁਝ ਸਮਾਂ ਤਾਂ ਲੱਗੇਗਾ ਹੀ । ਲੋੜ ਹੈ ਨਿਰੰਤਰ ਚਲਣ ਦੀ , ਪੜ੍ਹਨ ਦੀ, ਸਮਝਣ ਦੀ, ਸੰਗਤ ਕਰਨ ਦੀ।.....ਤੇ ਤੀਜੇ ਭਗਤ ਵਾਂਗ ਹੋਣ ਦੀ।

★★★★★

# ਕੱਚੇ ਕੰਨ - ਪੱਕਾ ਮਨ

ਸਾਡੇ ਕਾਲਜ ਵਿਚ ਰਸਾਇਣ ਵਿਗਿਆਨ ਦੇ ਨਵੇਂ ਪ੍ਰੋਫੈਸਰ ਨੇ ਅਹੁਦਾ ਸੰਭਾਲਿਆ। ਉਸ ਬਾਰੇ ਪਹਿਲਾਂ ਹੀ ਇਹ ਗੱਲ ਫੈਲਾ ਦਿੱਤੀ ਗਈ ਸੀ ਕਿ ਉਹ ਨਾਲਾਇਕ ਹੈ। ਉਸ ਨੂੰ ਪੜ੍ਹਾਉਣਾ ਵੀ ਨਹੀਂ ਆਉਂਦਾ। ਉਹ ਤਾਂ ਕਾਲਜ ਦਾ ਬੇੜਾ ਗਰਕ ਹੀ ਕਰ ਦੇਵੇਗਾ। ਵਿਦਿਆਰਥੀ ਰਸਾਇਣ ਵਿਗਿਆਨ ਵਿਚ ਤਾਂ ਫੇਲ੍ਹ ਹੀ ਹੋਣਗੇ।

ਜਦ ਉਹ ਪ੍ਰੋਫੈਸਰ ਸਾਹਿਬ ਕਲਾਸ ਵਿਚ ਸਾਨੂੰ ਪੜ੍ਹਾਉਣ ਆਏ ਤਾਂ ਉਪਰੋਕਤ ਗੱਲਾਂ ਸੁਣਨ ਕਰਕੇ ਮੈਂ ਉਸ ਨੂੰ ਬਹੁਤੀ ਕਦਰ ਨਾਲ ਨਹੀਂ ਸੀ ਵੇਖਦਾ। ਉਨ੍ਹਾਂ ਦਾ ਦਿੱਤਾ ਹੋਇਆ ਪਾਠ ਸਮਝਣ ਜਾਂ ਕਰਨ ਦੀ ਵੀ ਘੱਟ ਹੀ ਕੋਸ਼ਿਸ਼ ਕਰੀਦੀ ਸੀ, ਪਰ ਹੌਲੀ-ਹੌਲੀ ਉਸ ਪ੍ਰੋਫੈਸਰ ਨੇ ਆਪਣੇ ਸੁਭਾਅ, ਗਿਆਨ ਅਤੇ ਪੜ੍ਹਾਉਣ ਦੇ ਢੰਗ ਨਾਲ ਸਭ ਵਿਦਿਆਰਥੀਆਂ ਦਾ ਮਨ ਜਿੱਤ ਲਿਆ। ਕਾਲਜ ਵਿਚ ਸਭ ਤੋਂ ਵਧੀਆ ਨਤੀਜਾ ਉਸ ਪ੍ਰੋਫੈਸਰ ਦੇ ਵਿਦਿਆਰਥੀਆਂ ਨੇ ਹੀ ਲਿਆਂਦਾ।

- ਜਦ ਤੱਕ ਕਿਸੇ ਨਾਲ ਆਪ ਨਾ ਵਰਤ ਲਈਏ, ਤਦ ਤੀਕ ਉਸ ਨੂੰ ਮਾੜਾ ਨਾ ਆਖੀਏ ਅਤੇ ਨਾ ਹੀ ਸਮਝੀਏ।

- ਸੁਣੀਏ ਸਭ ਦੀ - ਸੋਚੀਏ ਤੇ ਫਿਰ ਹੀ ਪੱਕਾ ਮਨ ਕਰਕੇ ਕਿਸੇ ਬਾਰੇ ਆਪਣਾ ਰਵੱਈਆ ਧਾਰਨ ਕਰੀਏ।

- ਕੱਚੇ ਕੰਨਾਂ ਵਾਲੇ ਮਾਰ ਵੀ ਬਹੁਤੀ ਖਾਂਦੇ ਹਨ ਤੇ ਫਿਰ ਕੋਈ ਬਹੁੜੀ ਵੀ ਨਹੀਂ ਕਰਦਾ।

★★★★★

# ਹਉਮੈ ਆਈ - ਹਉਮੈ ਗੲਂੀ

ਅਕਾਲ ਪੁਰਖ ਵਾਹਿਗੁਰੂ ਵਲੋਂ ਲੱਗੀ ਡਿਊਟੀ ਅਤੇ ਜਥੇਬੰਦੀ ਦੇ ਹੁਕਮ ਦਾ ਪਾਬੰਦ ਰੋਪੜ ਜ਼ਿਲ੍ਹੇ ਵਿਚ ਚਮਕੌਰ ਸਾਹਿਬ ਲਾਗੇ ਪਿੰਡ ਬੇਲਾ ਦੇ ਖਾਲਸਾ ਕਾਲਜ ਜਾਣ ਦਾ ਮੌਕਾ ਮਿਲਿਆ। ਲੁਧਿਆਣਾ ਤੋਂ ਮੋਰਿੰਡਾ ਤੇ ਮੋਰਿੰਡਿਉਂ ਸਿੱਧਾ ਬੇਲਾ ਦੀ ਬਸ ਨਾ ਮਿਲੀ ਅਤੇ ਮਜਬੂਰਨ ਪਿੰਡ ਜਟਾਣਾ ਉਤਰਨਾ ਪਿਆ। ਇਥੋਂ ਬੇਲਾ ਇਕ ਡੇਢ ਕਿਲੋਮੀਟਰ ਦੀ ਵਾਟ ਤੇ ਸੀ।

ਖੁਟਹਰ ਮਨ ਵਿਚ ਬਾਰ-ਬਾਰ ਅਹਿਜੀਆਂ ਭਾਵਨਾਵਾਂ ਹੁਲਾਰਾ ਮਾਰ ਰਹੀਆਂ ਸਨ: "ਗੁਰਮਤਿ ਪ੍ਰਚਾਰ ਲਈ ਨਿਕਲਿਆਂ ਹਾਂ, ਕਿੰਨੀ ਵੱਡੀ ਗੱਲ ਐ।" ਹਉਮੈ ਨਾ ਕਰਨ ਦੀ ਠਾਨੀ ਹੋਈ ਸੀ, ਪਰ ਇਸੇ ਗੱਲ ਦੀ ਹਉਮੈ ਖਾਈ ਜਾ ਰਹੀ ਸੀ ਕਿ ਮੈਂ ਹਉਮੈਂ ਨਹੀਂ ਕਰਦਾ। ਕੈਸੀ ਬਾਤ ਹੈ?

ਖ਼ੈਰ, ਕਾਲਜ ਵੱਲ ਸੋਚ ਕੇਂਦਰਿਤ ਕਰਕੇ ਕਦਮਤਾਲ ਸ਼ੁਰੂ ਕਰ ਦਿੱਤੀ। ਨਾਲ ਹੀ ਇਕ ਹੋਰ ਰਾਹੀ ਵੀ ਮਿਲ ਗਿਆ। ਉਸ ਵੀ ਬੇਲਾ ਹੀ ਜਾਣਾ ਸੀ। ਸੁਭਾਅ ਮੁਤਾਬਕ ਉਸ ਨਾਲ ਗੱਲਬਾਤ ਕਰਨੀ ਸ਼ੁਰੂ ਕੀਤੀ।

ਉਹ ਇਕ ਈਸਾਈ ਪ੍ਰਚਾਰਕ ਸੀ, ਉਮਰ ਮੇਰੇ ਨਾਲੋਂ 2-3 ਸਾਲ ਘੱਟ ਹੀ ਹੋਵੇਗੀ, ਬਾਈਆਂ ਦਾ ਗੇੜ ਹੀ ਜਾਪਦਾ ਸੀ। ਮੈਂ ਉਸ ਨੂੰ ਪੁਛਿਆ ਕਿ ਈਸਾਈਅਤ ਦੇ ਪ੍ਰਚਾਰ ਵੱਲ ਉਸਦਾ ਝੁਕਾਅ ਕਿਵੇਂ ਹੋਇਆ ?

ਉਸ ਨੇ ਕਿਹਾ, 'ਦਸਵੀਂ ਪਾਸ ਕਰਕੇ ਮੈਂ ਬੰਗਲੌਰ ਵਿਚ ਈਸਾਈਅਤ ਦੇ ਪ੍ਰਚਾਰ ਦੀ ਟ੍ਰੇਨਿੰਗ ਲਈ ਦਾਖਲਾ ਭਰ ਦਿੱਤਾ। ਇਸ ਬਾਰੇ ਮੇਰੇ ਪਿਤਾ ਜੀ ਨੇ ਜਾਣਕਾਰੀ ਦਿੱਤੀ ਸੀ ਅਤੇ ਉਹਨਾਂ ਨੇ ਹੀ ਮੈਨੂੰ ਉਥੇ ਦਾਖਲ ਕਰਵਾਇਆ।"

"ਤੁਸੀਂ ਕਿੰਨੇ ਸਾਲ ਦੀ ਟਰੇਨਿੰਗ ਲਈ ਉਥੇ?" ਮੈਂ ਸਹਿਜ ਸੁਭਾਅ ਪੁੱਛ ਲਿਆ।

"ਤਿੰਨ ਸਾਲ ਦੀ।" ਉਸ ਨੇ ਕਿਹਾ, "ਮੈਂ ਹੁਣ ਫੀਲਡ ਵਰਕਰ ਹੀ ਹਾਂ। ਸਾਡੇ ਪਾਦਰੀ ਬਣਨ ਲਈ ਤਾਂ ਘਟੋ-ਘਟ 10-12 ਸਾਲ ਦੀ ਟਰੇਨਿੰਗ ਜ਼ਰੂਰੀ ਹੁੰਦੀ ਹੈ।"

ਵੱਧ ਤੋਂ ਵੱਧ ਜਾਣਕਾਰੀ ਹਾਸਲ ਕਰਨ ਦੇ ਵਿਚਾਰ ਨਾਲ ਮੈਂ ਉਸਨੂੰ ਕਈ ਹੋਰ ਸੁਆਲ ਪੁਛੇ : "ਤੁਹਾਡਾ ਕੰਮ ਕੀ ਹੁੰਦਾ ਹੈ ?"

"ਮੇਰੇ ਅੰਡਰ (ਨਿਗਰਾਨੀ ਹੇਠਾ) ਰੋਪੜ ਜ਼ਿਲ੍ਹੇ ਦੇ ਅੱਠ ਪਿੰਡ ਹਨ। ਮੇਰੀ ਰਿਹਾਇਸ਼ ਮੋਰਿੰਡੇ ਹੈ। ਮੈਂ ਹਫਤੇ ਦਸ ਦਿਨ ਵਿਚ ਇਕ ਵਾਰ ਜ਼ਰੂਰ ਪਿੰਡ ਦਾ ਦੌਰਾ ਕਰਦਾ ਹਾਂ। ਉਥੋਂ ਦੇ ਈਸਾਈ ਭਰਾਵਾਂ ਨੂੰ ਮਿਲਦਾ ਹਾਂ, ਗੱਲਬਾਤ ਕਰਦਾ ਹਾਂ ਤੇ ਉਹਨਾਂ ਦੇ ਬੱਚਿਆਂ ਨੂੰ 'ਯੀਸੂ ਮਸੀਹ' ਬਾਰੇ ਦੱਸਦਾ ਹਾਂ। ਮੇਰਾ ਮੁੱਖ ਕਾਰਜ ਇਹਨਾਂ ਪਿੰਡਾਂ ਵਿਚ ਵਸਦੀ ਆਉਣ ਵਾਲੀ ਈਸਾਈ ਪਨੀਰੀ ਦੀ ਸੰਭਾਲ ਕਰਨਾ ਹੈ।"

"ਇਸ ਪਿੰਡ (ਬੇਲਾ) ਵਿਚ ਕਿੰਨੇ ਕੁ ਈਸਾਈ ਹੋਣਗੇ?"

"ਇਥੇ ਤਾਂ ਕੇਵਲ ਇਕ ਹੀ ਪਰਿਵਾਰ ਹੈ। ਇਸ ਲਈ ਮੈਨੂੰ ਆਪਣੇ 'ਹੈਡ ਆਫਿਸ' ਵਲੋਂ ਖਾਸ ਹਿਦਾਇਤ ਹੈ ਕਿ ਇਥੋਂ ਦਾ ਵੱਧ ਤੋਂ ਵੱਧ ਦੌਰਾ ਕਰੋ। ਕਿਤੇ ਆਲੇ-ਦੁਆਲੇ ਦੇ ਪ੍ਰਭਾਵ ਕਾਰਣ ਉਹ ਈਸਾਈਅਤ ਤੋਂ ਦੂਰ ਨਾ ਹੋ ਜਾਵੇ। ਹੁਣ ਮੈਂ ਜਾਵਾਂਗਾ ਤੇ ਸ਼ਾਮ ਤਕ ਉਹਨਾਂ ਦੇ ਘਰ ਹੀ ਰਹਾਂਗਾ। ਦੁਪਹਿਰੇ ਰੋਟੀ ਖਾਣ ਤੋਂ ਬਾਅਦ ਬੱਚਿਆਂ ਨੂੰ ਬਿਠਾ ਕੇ ਆਪਣੇ ਧਰਮ ਬਾਰੇ ਦਸਾਂਗਾ ਤੇ ਨਾਲ ਹੀ ਉਹਨਾਂ ਨੂੰ ਨਿੱਕੇ-ਨਿੱਕੇ ਇਨਾਮ ਵੀ ਦਿਆਂਗਾ।"

"ਤੁਹਾਡਾ ਹੈਡ ਆਫਿਸ ਕਿਥੇ ਹੈ ?"

"ਲੁਧਿਆਣੇ, ਸੀ.ਐਮ.ਸੀ. (ਕ੍ਰਿਸਚਨ ਮੈਡੀਕਲ ਕਾਲਜ) ਦੇ ਨਾਲ ਹੀ।"

"ਤੁਹਾਨੂੰ ਤਨਖਾਹ ਕਿੰਨੀ ਮਿਲਦੀ ਹੈ।" ਮੇਰਾ ਅਗਲਾ ਸੁਆਲ ਸੀ।

"ਚਾਰ ਸੌ ਰੁਪਏ ਮਹੀਨਾ ਅਤੇ ਬਾਕੀ ਪਿੰਡਾਂ ਵਿਚ ਆਉਣ ਜਾਣ ਦਾ ਖਰਚ।"

'ਕੀ ਚਾਰ ਸੌ ਰੁਪਏ ਵਿਚ ਤੁਹਾਡਾ ਗੁਜ਼ਾਰਾ ਹੋ ਜਾਂਦਾ ਹੈ?" ਮੈਂ ਗੱਲਾਂ ਸੁਣ-ਸੁਣ ਕੇ ਹੈਰਾਨ ਹੋ ਰਿਹਾ ਸੀ।

"ਵੇਖੋ ਜੀ, ਬੜੀ ਸਿੱਧੀ ਜਿਹੀ ਗੱਲ ਹੈ। ਪੈਸਾ ਭਾਵੇਂ ਕਿੰਨਾ ਵੀ ਹੋਵੇ, ਸ਼ਾਂਤੀ ਨਹੀਂ ਮਿਲ ਸਕਦੀ।"

ਮੈਂ ਝਟ ਬੋਲ ਪਿਆ, "ਮੇਰਾ ਮਤਲਬ ਏਨੇ ਥੋੜ੍ਹੇ ਜਿਹੇ ਪੈਸਿਆਂ ਨਾਲ ਤੇ ਖਾਣ-ਪੀਣ ਦਾ ਬੰਦੋਬਸਤ ਵੀ ਔਖਾ ਹੁੰਦਾ ਹੈ।"

ਉਸ ਦਾ ਜਵਾਬ ਹੋਰ ਦ੍ਰਿੜ੍ਹ ਸੀ," ਸਭ ਕੁਝ ਹੋ ਜਾਂਦਾ ਹੈ। ਜੇ ਅਸੀਂ ਪੈਸਿਆਂ ਵੱਲ ਵੇਖੀਏ ਤਾਂ ਲਗਦੇ ਥੋੜ੍ਹੇ ਨੇ, ਪਰ ਜੇ ਆਪਣੇ ਮਿਸ਼ਨ ਵੱਲ ਵੇਖੀਏ ਤਾਂ ਪੈਸਿਆਂ ਦੀ ਚਿੰਤਾ ਨਹੀਂ ਰਹਿੰਦੀ। ਮੇਰਾ ਮਿਸ਼ਨ ਹੈ ਘਰ-ਘਰ ਯੀਸ਼ੂ ਦਾ ਸੁਨੇਹਾ ਪਹੁੰਚਾਣਾ। ਪੈਸੇ ਮੇਰੇ ਰਾਹ ਦਾ ਰੋੜਾ ਨਹੀਂ ਹਨ।"

"ਕੀ ਤੁਹਾਡੇ ਮੰਮੀ-ਡੈਡੀ ਇਸ ਕੰਮ ਤੋਂ ਖੁਸ਼ ਹਨ?" ਮੇਰਾ ਵਿਚਾਰ ਸੀ ਕਿ ਜੋ ਮੁਸ਼ਕਲਾਂ ਸਾਡੇ ਵੀਰਾਂ ਨੂੰ ਸਿੱਖੀ ਪ੍ਰਚਾਰ ਵਿਚ ਆਉਂਦੀਆਂ ਹਨ, ਇਹਨਾਂ ਨੂੰ ਵੀ ਆਉਂਦੀਆਂ ਹੋਣਗੀਆਂ।

"ਪਹਿਲਾਂ ਪਹਿਲ ਮੇਰੇ ਮੰਮੀ-ਡੈਡੀ ਚਾਹੁੰਦੇ ਸੀ ਕਿ ਮੈਂ ਕੋਈ ਕਾਰੋਬਾਰ ਕਰਾਂ, ਪਰ ਮੇਰੀ ਜ਼ਿਦ ਤੇ ਉਹਨਾਂ ਮੈਨੂੰ ਬੰਗਲੌਰ ਟਰੇਨਿੰਗ ਲਈ ਭੇਜ ਦਿੱਤਾ। ਟਰੇਨਿੰਗ ਤੋਂ ਬਾਅਦ ਵੀ ਉਹਨਾਂ ਬਥੇਰਾ ਜ਼ੋਰ ਲਾਇਆ ਕਿ ਮੈਂ ਬਿਜ਼ਨਸ ਕਰਾਂ, ਪਰ ਮਨ ਪਰਚਾਰ ਵਲ ਹੀ ਸੀ। ਹਾਂ, ਹੁਣ ਉਹ ਖੁਸ਼ ਹਨ, ਕਿਉਂਕਿ ਸਾਡੇ ਆਲੇ-ਦੁਆਲੇ ਅਤੇ ਰਿਸ਼ਤੇਦਾਰੀ ਵਿਚ ਵੀ ਕਈ ਈਸਾਈ ਮੁੰਡੇ ਸ਼ਰਾਬੀ ਅਤੇ ਗੁੰਡੇ ਟਾਈਪ ਹਨ। ਮੰਮੀ-ਡੈਡੀ ਸੋਚਦੇ ਹਨ ਕਿ ਚਲੋ ਸਾਡਾ ਮੁੰਡਾ ਚੰਗਾ ਕੰਮ ਤਾਂ ਕਰ ਰਿਹਾ ਹੈ।"

ਮੈਂ ਉਸ ਦੀਆਂ ਗੱਲਾਂ ਸੁਣ ਕੇ ਹੱਕਾ-ਬੱਕਾ ਹੋਈ ਜਾਂਦਾ ਸੀ। ਉਮਰ ਉਸ ਦੀ ਮੇਰੇ ਨਾਲੋਂ ਘੱਟ ਤੇ ਕੰਮ ਦਾ ਚਾਅ ਵੀ ਵੱਧ। ਘਰੋਂ ਤੁਰਨ ਲਗਿਆਂ ਮੇਰੀ ਤਬੀਅਤ ਖਰਾਬ ਸੀ। ਪਿੰਡਾ ਕੁਝ-ਕੁਝ ਗਰਮ ਸੀ ਤੇ ਨੱਕ ਵੀ ਵਗਦਾ ਸੀ। ਪਰਚਾਰ ਕਰਨ ਜਾਣ ਦੀ ਹਉਮੈ ਤਾਂ ਠਾਠਾਂ ਮਾਰਦੀ ਵਗਦੀ ਸੀ, ਪਰ ਉਸ ਨਿੱਕੇ ਜਿਹੇ ਈਸਾਈ ਪ੍ਰਚਾਰਕ ਦੀਆਂ ਗੱਲਾਂ ਸੁਣ-ਸੁਣ ਕੇ ਨੱਕ ਤਾਂ ਸ਼ੂੰ-ਸ਼ੂੰ ਕਰਦਾ ਰਿਹਾ, ਪਰ ਹਉਮੈ ਪਤਾ ਨਹੀਂ ਕਿਥੇ ਉਡ ਗਈ, ਸਗੋਂ ਆਪਣੇ ਆਪ ਤੇ ਸ਼ਰਮ ਆ ਗਈ।

"ਅਸੀਂ ਗੁਰੂ ਦੇ ਅਖੌਤੀ ਸਿੱਖ, ਪਰਚਾਰ ਦੀ ਘਾਟ ਲਈ ਸ਼੍ਰੋਮਣੀ ਕਮੇਟੀ ਨੂੰ ਦੋਸ਼ ਦੇਣ ਸਿਵਾ ਹੋਰ ਕੀ ਕੀਤਾ ਹੈ ? ਸ਼੍ਰੋਮਣੀ ਕਮੇਟੀ ਜੋ ਕੁਝ ਕਰ ਰਹੀ ਹੈ, ਉਸਨੂੰ ਨਹੀਂ ਪਹਿਚਾਣਿਆ ਸਗੋਂ ਨਿੰਦਾ ਹੀ ਕੀਤੀ ਹੈ। ਲੀਡਰਾਂ ਉਤੇ ਜ਼ਿੰਮੇਵਾਰੀ ਸੁਟ ਕੇ ਆਪ ਸੁਰਖ਼ਰੂ ਹੋਣ ਦਾ ਜਤਨ ਕਰਦੇ ਹਾਂ।"

ਉਪਰੋਕਤ ਘਟਨਾ ਸਮੁੱਚੀ ਸਿੱਖ ਕੌਮ ਲਈ ਵੰਗਾਰ ਹੈ, ਨੌਜਵਾਨ, ਵੀਰਾਂ/ਭੈਣਾਂ ਲਈ ਖਾਸ ਕਰ। ਵਿਦਿਆਰਥੀ ਜੀਵਨ ਅਜਿਹਾ ਸਮਾਂ ਹੁੰਦਾ ਹੈ, ਜਦ ਬਿਨਾਂ ਕਿਸੇ ਚਿੰਤਾ ਦੇ ਕੰਮ ਕੀਤਾ ਜਾ ਸਕਦਾ ਹੈ। ਆਪਣਾ ਵਿਹਲਾ ਸਮਾਂ ਬਰਬਾਦ ਕਰਨ ਦੀ ਥਾਵੇਂ ਪਰਚਾਰ ਵਿਚ ਲਗਾਈਏ। ਵੱਧ ਤੋਂ ਵੱਧ ਗੁਰਮਤਿ ਗਿਆਨ ਹਾਸਲ ਕਰੀਏ, ਉਸ ਤੇ ਦ੍ਰਿੜ੍ਹ ਹੋਈਏ ਅਤੇ ਹੋਰਨਾਂ ਨੂੰ ਪ੍ਰੇਰਣਾ ਕਰੀਏ। ਕਾਰੋਬਾਰ ਅਤੇ ਨੌਕਰੀਆਂ ਕਰਨ ਵਾਲੇ ਵੀਰ ਵੀ ਸਮਾਂ ਕੱਢਣ, ਦਸਵੰਧ ਕੱਢਣ ਤੇ ਆਪੋ-ਆਪਣੇ ਇਲਾਕੇ ਸਾਂਭ ਲੈਣ। ਇਸ ਵਿਚ ਹੀ ਗੁਰੂ ਦੀਆਂ ਖੁਸ਼ੀਆਂ ਹਨ।

★ ★ ★ ★ ★

# ਹਰਿਮੰਦਰ ਸਾਹਿਬ-ਦਰਸ ਛੋਹ ਦੇ ਅਨੁਭਵ

ਸਟੇਸ਼ਨ ਤੋਂ ਬਾਹਰ ਨਿਕਲਦਿਆਂ ਹੀ ਸਾਨੂੰ ਟਾਂਗਿਆਂ ਤੇ ਰਿਕਸ਼ੇ ਵਾਲਿਆਂ ਨੇ ਘੇਰ ਲਿਆ। ਸਭ ਦੀ ਜ਼ੁਬਾਂ ਤੇ ਇਕ ਹੀ ਆਵਾਜ਼ ਸੀ---'ਦਰਬਾਰ ਸਾਹਿਬ ਚਲਣਾ ਹੈ ਜੀ',.....'ਦਰਬਾਰ ਸਾਹਿਬ', ਦਰਬਾਰ ਸਾਹਿਬ'......ਸਭ ਆਵਾਜ਼ ਲਗਾ ਰਹੇ ਸੀ।

ਮੈਂ ਸੋਚ ਰਿਹਾ ਸੀ......'ਇਹ ਪਤਾ ਨਹੀਂ ਕੀ ਕਹਿ ਰਹੇ ਹਨ ?' ਡੈਡੀ ਇਕ ਟਾਂਗੇ ਵਾਲੇ ਨਾਲ 'ਦਰਬਾਰ ਸਾਹਿਬ' ਹੀ ਜਾਣ ਬਾਰੇ ਗੱਲਬਾਤ ਕਰਨ ਲੱਗੇ। ਮੈਂ ਹੈਰਾਨ ਹੋ ਗਿਆ ਤੇ ਮਨ ਵਿਚ ਸੋਚਾਂ ਦੀ ਘੁੰਮਣਘੇਰੀ ਤੀਬਰ ਹੋ ਗਈ। ਸਵਾਲਾਂ ਦੀ ਝੜੀ ਲੱਗ ਗਈ......'ਡੈਡੀ ਕਿਧਰ ਜਾਣ ਦੀ ਗੱਲ ਕਰ ਰਹੇ ਹਨ ?......ਅਸੀਂ ਤਾਂ ਘਰੋਂ ਚੱਲੇ ਸੀ ਅੰਮ੍ਰਿਤਸਰ ਜਾਣ ਲਈ......ਮੰਮੀ ਕੀ ਕਹਿੰਦੇ ਸੀ-ਹਰ ਸਿੱਖ, ਸਾਲ ਵਿਚ ਘੱਟੋ-ਘੱਟ ਇਕ ਵਾਰੀ ਅੰਮ੍ਰਿਤਸਰ ਜ਼ਰੂਰ ਜਾਂਦਾ ਹੈ....ਪਰ ਡੈਡੀ.....ਡੈਡੀ ਤਾਂ ਟਾਂਗੇ ਵਾਲੇ ਨੂੰ ਕਿਤੇ ਹੋਰ ਹੀ ਜਾਣ ਲਈ ਕਹਿ ਰਹੇ ਹਨ।'

ਡੈਡੀ ਅਗਲੇ ਪਾਸੈ ਬੈਠੇ ਤੇ ਮੈਂ ਉਹਨਾਂ ਦੀ ਗੋਦੀ। ਉਹ ਟਾਂਗੇ ਵਾਲੇ ਨਾਲ ਗੱਪਸ਼ਪ ਕਰਨ ਲੱਗੇ। ਇਧਰ... ... ਇਧਰ ਤਾਂ ਭਾਰੀ ਮਨੋਜੰਗ ਜਾਰੀ ਸੀ।

'ਅੰਮ੍ਰਿਤਸਰ ਜਾਣਾ ਸੀ-ਡੈਡੀ ਤਾਂ ਕਿਤੇ ਹੋਰ ਹੀ ਲੈ ਚਲੇ ਹਨ।' ਹੋਸ਼ ਸੰਭਾਲਣ ਉਪਰੰਤ ਆਪਣੇ ਕੇਂਦਰੀ ਅਸਥਾਨ, ਸਰਵੋਤਮ ਤੀਰਥ ਅਤੇ ਅਨੂਪਮ ਚੱਕ, ਨਿੱਤ ਯਾਦ ਕੀਤੇ ਜਾਂਦੇ ਅਤੇ ਰੈਣ ਦਿਨਸ ਅਰਦਾਸ ਵਿਚ ਜਿਸ ਦੇ ਦਰਸ਼ਨ-ਇਸ਼ਨਾਨ ਦੀ ਲੋਚਾ ਕੀਤੀ ਜਾਂਦੀ ਹੈ, ਉਸ ਬੈਕੁੰਠ ਪ੍ਰਤੀ ਇਹ ਮੇਰਾ ਪਹਿਲਾ ਅਨੁਭਵ ਸੀ। ਸਾਰਾ ਅੰਮ੍ਰਿਤਸਰ-ਦਰਬਾਰ ਸਾਹਿਬ ਸੀ ਅਤੇ ਕੇਵਲ ਦਰਬਾਰ ਸਾਹਿਬ ਹੀ ਅੰਮ੍ਰਿਤਸਰ। ਭਲਾ ਦਰਬਾਰ ਸਾਹਿਬ (ਅੰਮ੍ਰਿਤਸਰ) ਤੋਂ ਬਿਨਾਂ ਅੰਮ੍ਰਿਤਸਰ ਦੀ ਹੋਂਦ ਹੀ ਕੀ ਹੋ ਸਕਦੀ ਹੈ ?

ਫਿਰ ਚੇਤੇ ਦੀ ਚੰਗੇਰ ਵਿਚੋਂ-ਕਾਰ ਸੇਵਾ ਦਾ ਦ੍ਰਿਸ਼-ਖੂਹ ਦੀਆਂ ਟਿੰਡਾਂ ਵਾਂਗ ਮੁੜ-ਮੁੜ, ਅੱਗੜ-ਪਿੱਛੜ ਮਸਤਿਕ-ਪਟਲ ਤੇ ਉੱਭਰ ਰਿਹਾ ਹੈ। ਸਰੋਵਰ ਦੇ ਇਕ ਪਾਸੇ ਕਾਰ ਸੇਵਾ ਚਲ ਰਹੀ ਸੀ। ਅਸੀਂ ਗਾਰੇ ਦੇ ਤੱਸਲੇ ਸਿਰ ਤੇ ਚੁੱਕੀ ਚਾਈਂ-ਚਾਈਂ ਚਾਂਭਲੇ ਫਿਰਦੇ ਸੀ। ਕੱਪੜਿਆਂ ਤੇ ਗਾਰਾ ਪੈ ਗਿਆ-ਡਰਦਾ ਸੀ, ਮੰਮੀ ਗੁੱਸੇ ਹੋਣਗੇ, ਪਰ ਮਿਲੀ ਅਸੀਸ, ਕਹਿੰਦੇ, 'ਇਹ ਗੁਰੂ ਦੀ ਬਖ਼ਸ਼ਿਸ਼ ਹੈ, ਵਸਤਰ ਤਾਂ ਹੋਰ ਛੱਤੀ

ਲਾਹ-ਪਾ ਲਵਾਂਗੇ, ਪਰ ਇਹ ਗਾਰਾ ਹਰ ਇਕ ਤੇ ਨਹੀਂ ਪੈ ਸਕੇਗਾ।'

ਮੈਨੂੰ ਚੰਗੀ ਤਰ੍ਹਾਂ ਯਾਦ ਹੈ, ਇਹਨਾਂ ਦਿਨਾਂ ਵਿਚ ਜਿਸ ਵੀ ਸਿੱਖ-ਪਰਿਵਾਰ ਦੇ ਘਰ ਜਾਂ ਦੁਕਾਨ ਤੇ ਗਏ-ਉੱਥੇ ਕਾਰ ਸੇਵਾ ਵਾਲੀ ਵੱਡੀ ਫ਼ੋਟੋ ਜ਼ਰੂਰ ਲੱਗੀ ਹੁੰਦੀ ਸੀ। 'ਹਵਾਈ ਜਹਾਜ਼ ਫੁੱਲਾਂ ਦੀ ਵਰਖਾ ਕਰ ਰਿਹਾ ਹੈ ਤੇ ਸਾਰਾ ਸਰੋਵਰ ਸੰਗਤਾਂ ਨਾਲ ਠਾਠਾਂ ਮਾਰ ਰਿਹਾ ਹੈ।'-ਅਸੀਂ ਹਰ ਫ਼ੋਟੋ ਦੇ ਕੋਲ ਜਾਂਦੇ ਤੇ ਕਹਿੰਦੇ, 'ਇੱਥੇ ਅਸੀਂ ਗਏ ਸੀ ਨਾ... ਹੈਨਾ ਫਿਰ ਇਥੇ ਗਏ ਸੀ.......ਇੱਥੋਂ ਪੀਲੇ-ਪੀਲੇ ਬਾਟੇ ਵਿਚ ਜਲ ਛਕਿਆ ਸੀ.......ਇੱਥੇ ਪ੍ਰਸ਼ਾਦ ਕਰਵਾਇਆ ਸੀ, ਪਰਲੇ ਪਾਸੇ ਬਾਬਾ ਬੁੱਢਾ ਜੀ ਦੀ ਬੇਰੀ ਹੈ......' ਤੇ ਇੰਝ ਹਰ ਫ਼ੋਟੋ ਰਾਹੀਂ, ਹਰ ਵਾਰੀ, ਬਾਰ-ਬਾਰ ਅਸੀਂ ਦਰਬਾਰ ਸਾਹਿਬ ਦੀ ਪਰਕਰਮਾ ਕਰ ਲੈਂਦੇ ਸੀ।

* ਇਸ ਉਪਰੰਤ ਲਗਪਗ ਹਰ ਸਾਲ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਜ਼ਰੂਰ ਹੀ ਜਾਂਦੇ ਸੀ। ਸਾਲ ਭਰ ਦਾ ਦਸਵੰਧ ਇਥੇ ਹੀ ਸੁਵਰਤਿਆ ਜਾਂਦਾ ਸੀ। ਜਦੋਂ ਕਦੇ ਕਿਸੇ ਕਾਰਣ ਵੱਸ ਨਹੀਂ ਜਾ ਸਕੇ ਤਾਂ ਗਲੀ-ਮੁਹੱਲੇ ਵਾਲੇ ਵੀ ਪੁੱਛਦੇ ਸੀ, 'ਐਤਕੀਂ ਤੁਸੀਂ ਅੰਮ੍ਰਿਤਸਰ ਨਹੀਂ ਗਏ ? ਇੰਝ ਜਾਪਦਾ ਸੀ ਦਰਬਾਰ ਸਾਹਿਬ ਨਾਲ ਇਹ ਸਾਰੇ ਵੀ ਸਾਡੇ ਵਾਂਗ ਜੁੜੇ ਹੋਏ ਨੇ।'

* ਉਪਰੋਕਤ ਸਾਰੀਆਂ ਯਾਤਰਾਵਾਂ ਦੌਰਾਨ ਇਕ ਅਹਿਮ ਗੱਲ ਹੁੰਦੀ---'ਕੇਂਦਰੀ ਸਿੱਖ ਅਜਾਇਬ ਘਰ'। ਹਰ ਵਾਰੀ ਸਾਡਾ ਇਕ-ਡੇਢ ਘੰਟਾ ਇਥੇ ਹੀ ਬੀਤਦਾ ਸੀ। ਮੰਮੀ ਡੈਡੀ ਹਰ ਫ਼ੋਟੋ ਬਾਰੇ ਦੱਸਦੇ; ਕਦੇ ਸਾਡਾ ਮਨ ਸ਼ਰਧਾ ਨਾਲ ਭਰ ਜਾਂਦਾ, ਕਦੇ ਜੋਸ਼ ਨਾਲ ਲੂੰ ਕੰਡੇ ਖੜੇ ਹੋ ਜਾਂਦੇ ਤੇ ਕਦੇ ਭਾਵੀ ਕਲਪਨਾਵਾਂ ਵਿਚ ਗੁਆਚ ਜਾਂਦੇ।

ਇਕ ਵਾਰੀ ਇਕ ਮਦਰਾਸੀ ਪਰਿਵਾਰ ਅਜਾਇਬ ਘਰ ਆਇਆ ਹੋਇਆ ਸੀ। ਇਕ ਨੌਜਵਾਨ ਗੁਰਸਿੱਖ, ਗਾਈਡ, ਸਾਬਤ ਸੂਰਤ ਵੀਰ ਉਹਨਾਂ ਨੂੰ ਹਰ ਫ਼ੋਟੋ ਬਾਰੇ ਅੰਗਰੇਜ਼ੀ ਵਿਚ ਜਾਣਕਾਰੀ ਦੇ ਰਿਹਾ ਸੀ। ਛੋਟੇ ਸਾਹਿਬਜ਼ਾਦਿਆਂ , ਚਰਖੜੀਆਂ ਤੇ ਚੜ੍ਹੇ, ਆਰਿਆਂ ਨਾਲ ਚੀਰੇ ਗਏ, ਜੰਡਾਂ ਨਾਲ ਬੰਨ੍ਹੇ ਗਏ, ਸਿੰਘਾਂ ਸਿੰਘਣੀਆਂ ਦੀ ਵਿੱਥਿਆ ਸੁਣ ਕੇ ਮਦਰਾਸੀ ਤੀਵੀਆਂ ਦੇ ਹੰਝੂ ਕਿਰਨ ਲੱਗੇ ਤੇ ਉਹ ਅਜਾਇਬ ਘਰ ਵਿਚਾਲੇ ਹੀ ਛੱਡ ਕੇ ਵੈਰਾਗ ਕਰਦੀਆਂ ਬਾਹਰ ਚਲੀਆਂ ਗਈਆਂ।

ਗੁਰਸਿੱਖ ਨੌਜਵਾਨ ਬਾਕੀਆਂ ਨੂੰ ਪਹਿਲਾਂ ਵਾਂਗ ਹੀ ਸਿੱਖ ਬੀਰਤਾ ਦੇ ਸਚਿੱਤਰ ਦਰਸ਼ਨ ਕਰਾਂਦਾ ਰਿਹਾ। ਆਪਣੀ ਟੋਲੀ ਤੋਂ ਵਿੱਛੜਿਆ ਮੈਂ ਵੀ ਇਹਨਾਂ ਦੇ ਜੱਥੇ ਵਿਚ ਸ਼ਾਮਲ ਸੀ। ਅੰਗਰੇਜ਼ੀ ਤਾਂ ਉਸ ਵੇਲੇ ਸਮਝ ਨਹੀਂ ਸੀ ਪੈ ਰਹੀ, ਪਰ ਇਹ ਵਿਚਾਰ

ਰਹਿ-ਰਹਿ ਕੇ ਉੱਭਰਦਾ ਰਿਹਾ ਅਤੇ ਗੁਰੂ ਚਰਨਾਂ ਵਿਚ ਮਨ ਹੀ ਮਨ ਅਰਦਾਸ ਕਰਦਾ ਸੀ: "ਵਾਹਿਗੁਰੂ ਜੀ, ਬਾਬਾ ਜੀ, ਮੈਨੂੰ ਵੀ ਏਨਾ ਬਲ ਬਖ਼ਸ਼ੋ ਤਾਂ ਜੋ ਮੈਂ ਵੀ ਦੂਜਿਆਂ ਨੂੰ ਆਪਣੇ ਵਿਰਸੇ ਬਾਰੇ ਦੱਸ ਸਕਾਂ।"

* ਹਾਲੀ ਕਲ੍ਹ ਵਾਂਗ ਸਾਰਾ ਦ੍ਰਿਸ਼ ਤਰੋ-ਤਾਜ਼ਾ ਹੈ। ਗੁਰੂ ਰਾਮਦਾਸ ਸਰਾਂ ਦੇ ਬਾਹਰ ਲੰਮਾ ਸਾਰਾ ਨੇਜ਼ਾ ਫੜ ਕੇ ਖੜ੍ਹਾ ਸੇਵਾਦਾਰ, ਹਰ ਅੱਧੇ-ਅੱਧੇ ਘੰਟੇ ਬਾਅਦ ਟਨ-ਟਨ ਕਰ ਕੇ ਸਮਾਂ ਸੂਚਿਤ ਕਰਦਾ ਘੰਟਾ ਘਰ ਹਾਲੀ ਵੀ ਘਰ ਬੈਠੇ-ਬੈਠੇ, ਟਨ-ਟਨ ਦੀ ਕਨ-ਕਨ, ਕੰਨੀਂ ਵੱਜਣ ਲੱਗ ਪੈਂਦੀ ਹੈ। ਦਰਬਾਰ ਸਾਹਿਬ ਦੇ ਕਣ-ਕਣ ਵਿਚ ਐਸੀ ਚੁੰਬਕੀ ਸ਼ਕਤੀ ਹੈ ਕਿ ਪਸ਼ੂ ਬਿਰਤੀਆਂ ਦੂਰ ਭੱਜ ਜਾਂਦੀਆਂ ਹਨ ਤੇ ਉਸਾਰੂ ਅਧਿਆਤਮ-ਗਿਆਨ ਦੀਆਂ ਸੋਚਾਂ ਨੇੜੇ ਖਿੱਚੀਆਂ ਆਉਂਦੀਆਂ ਹਨ।

* ਸਮਾਂ ਪਉਨ ਕੇ ਗਉਨ ਨੂੰ ਵੀ ਮਾਤ ਪਾਉਂਦਾ-ਬੀਤਦਾ ਗਿਆ। ਸੰਨ ਚੁਰਾਸੀ......ਜੂਨ ਦਾ ਮਹੀਨਾ........ਅਸੀਂ ਉਸ ਵੇਲੇ ਯੂ.ਪੀ. ਵਿਖੇ ਬਾਜਪੁਰ ਦੇ ਇਲਾਕੇ ਵਿਚ ਸਾਂ। ਰਾਤੀ ਖ਼ਬਰਾਂ ਤੋਂ ਕਾਰਵਾਈ ਸਬੰਧੀ ਦੁਖਦ ਖ਼ਬਰ ਮਿਲੀ। ਸਭ ਦੇ ਹਿਰਦੇ ਤ੍ਰਾਹ ਉੱਠੇ, ਜਿਵੇਂ ਕੋਈ ਸਾਂਝਾ ਤੀਰ ਸਭ ਦੇ ਕਲੇਜੇ ਵਿਚ ਛੇਦ ਕਰ ਕੇ ਅਕਹਿ ਤੇ ਅਸਹਿ ਦਰਦ ਛੱਡ ਗਿਆ ਹੋਵੇ। ਸਿੱਖੀ ਦਾ ਧੁਰਾ--ਧੁਰੇ ਤੇ ਸੱਟ ਵੱਜੇ....ਤਾਂ ਹਰ ਸ਼ਾਖ਼ ਦਾ ਹਿੱਲਣਾ-ਜੁਲਣਾ, ਕੰਬਣਾ-ਕਰਚਨਾ, ਤੁਟਣਾ-ਭੁਰਨਾ ਸੁਭਾਵਿਕ ਹੀ ਤਾਂ ਹੈ।

* ਇਸ ਸਾਕੇ ਉਪਰੰਤ ਨਿਕਲਿਆ ਸਵੇਰੇ ਸ਼ਾਮ ਦੋ ਘੰਟੇ ਲਈ ਰੇਡੀਓ ਤੋਂ ਗੁਰਬਾਣੀ ਦਾ ਸਿੱਧਾ ਪ੍ਰਸਾਰਨ ਹੋਣਾ ਸ਼ੁਰੂ ਹੋ ਗਿਆ। ਸਾਧਾਂ ਦੇ ਹਿੱਸੇ ਪ੍ਰਸੰਨਤਾ ਆਈ ਤੇ ਸ਼ਾਤਰਾਂ ਦੇ ਹਿੱਸੇ ਚਪਨਾ ਤੇ ਕਲਪਨਾ......ਗੁਰਮੁਖਾਂ ਨੂੰ ਅੰਮ੍ਰਿਤ ਵੇਲੇ ਅੰਮ੍ਰਿਤ-ਮਈ ਬਾਣੀ ਮਿਲੀ ਤੇ ਆਲਸੀਆਂ ਨੂੰ ਝੂਰਨਾ।

* ਸਰੋਵਰ ਦੇ ਕੰਢੇ ਤੇ ਬੈਠਿਆਂ-ਇਲਾਹੀ, ਅਕਾਲੀ ਬਾਣੀ, ਸਰੋਵਰ ਦੀ ਸਤ੍ਹਾ ਤੇ ਮਉਲਦੀਆਂ ਕਿਰਨਾਂ, ਕੇਲ ਕਰੇਂਦੀਆਂ ਲਹਿਰਾਂ ਤੇ ਸੂਖ਼ਮ ਤਰੰਗਾਂ ਰਾਹੀਂ ਜਦ ਕੰਨਾਂ ਤੀਕਰ ਅੱਪੜਦੀ ਹੈ ਤਾਂ ਉਸ ਵਿਚ ਅਜਿਹਾ ਕਰੰਟ ਹੁੰਦਾ ਹੈ ਕਿ ਹਿਰਦਾ ਵਿਗਸਣ ਲੱਗਦਾ ਹੈ ਅਤੇ ਸੁਰਤ ਟਿੱਕ ਜਾਂਦੀ ਹੈ। ਇੰਝ ਘੰਟਿਆਂ ਬੱਧੀ ਸਤਿਗੁਰੂ ਸੇਤੀ ਰਤੀਆਂ ਅਨੇਕਾਂ ਜੀਵਾਤਮਾਵਾਂ ਸਰੋਵਰ ਦੇ ਕੰਢੇ ਬੈਠੀਆਂ ਆਨੰਦ ਮਾਣ ਰਹੀਆਂ ਹੁੰਦੀਆਂ ਨੇ।

* ਜਦ ਕਦੇ ਮਨ ਦਾ ਖੇੜਾ ਤੇ ਟਿਕਾਉ ਭੰਗ ਹੋਵੇ, ਘੜੀ ਮਾਤਰ ਲਈ ਵੀ ਜੇ ਕਰ ਘਰ ਬੈਠਿਆਂ ਹੀ ਉਪਰੋਕਤ ਦ੍ਰਿਸ਼ ਵਿਚ ਬੈਠ ਕੇ ਬਾਣੀ ਸਰਵਣ ਕੀਤੀ ਜਾਵੇ ਤਾਂ ਦੁਬਾਰਾ ਨਵਾਂ ਹੁਲਾਸ ਤੇ ਉਤਸ਼ਾਹ ਭਰ ਆਉਂਦਾ ਹੈ । ਇਕ ਵਾਰੀ ਇਕ ਅਮਰੀਕਨ

ਸਿੱਖ ਬੜੀ ਧੀਮੀ ਗਤੀ ਵਿਚ ਸਰੋਵਰ ਦੀ ਪਰਕਰਮਾ ਕਰ ਰਿਹਾ ਸੀ ਤੇ ਨਾਲ-ਨਾਲ 'ਜਪੁ ਜੀ ਸਾਹਿਬ' ਦਾ ਪਾਠ ਕਰ ਰਿਹਾ ਸੀ। ਪੁੱਛਣ ਤੇ ਉਸ ਨੇ ਦੱਸਿਆ-''ਇੰਝ ਮੈਂ ਹੁਣ ਅਮਰੀਕਾ ਜਾ ਕੇ ਜਦ ਵੀ ਜਪੁ ਜੀ ਸਾਹਿਬ ਦਾ ਪਾਠ ਕਰਾਂਗਾ, ਮੈਨੂੰ ਹਰਿਮੰਦਰ ਸਾਹਿਬ ਦੇ ਪ੍ਰਤੱਖ ਦਰਸ਼ਨਾਂ ਦਾ ਅਹਿਸਾਸ ਹੋਵੇਗਾ। ਇੰਝ ਇਹ ਇਲਾਹੀ ਦ੍ਰਿਸ਼ ਮੇਰੇ ਰੋਮ-ਰੋਮ ਵਿਚ ਰਸਿਆ ਰਹੇਗਾ।''

* ਨਵੰਬਰ, ਚੁਰਾਸੀ 'ਚ ਪੰਜਾਬ ਵਿਚ ਬਾਹਰਲੇ ਸੂਬਿਆਂ ਤੋਂ ਸਿੱਖ ਆ ਕੇ ਵੱਸਣ ਲੱਗੇ। ਉਹਨਾਂ ਵਿਚੋਂ ਕਈਆਂ ਪਹਿਲੀ ਵਾਰ ਪੰਜਾਬ ਦੀ ਧਰਤੀ ਡਿੱਠੀ ਸੀ। ਉਹ ਕਦੇ ਵੀ ਦਰਬਾਰ ਸਾਹਿਬ ਨਹੀਂ ਆਏ ਸੀ। ਦਰਬਾਰ ਸਾਹਿਬ ਸਾਡਾ ਕੇਂਦਰੀ ਅਸਥਾਨ ਹੈ; ਇਸ ਤੋਂ ਮਿਲਦੀ ਅਗਵਾਈ ਸਾਨੂੰ ਹਰ ਝੱਖੜ-ਝਾਂਗੀ ਮੀਂਹ ਤੋਂ ਬਚਾਅ ਲਵੇਗੀ। ਹਰ ਸਿੱਖ ਲਈ ਸਾਲ ਵਿਚ ਘੱਟੋ-ਘੱਟ ਇਕ ਵਾਰੀ ਇਥੇ ਆਉਣਾ ਜ਼ਰੂਰੀ ਹੈ।

* ਇਕ ਗੱਲ ਅਗਵਾਈ ਦੀ.....ਜਦ ਗੁਰੂ ਅਰਜਨ ਦੇਵ ਜੀ ਦਰਬਾਰ ਸਾਹਿਬ ਦੀ ਉਸਾਰੀ ਕਰਵਾ ਰਹੇ ਸੀ ਲਾਹੌਰ ਵਿਚ ਗਿਲ੍ਹਟੀ ਤਾਪ ਫੈਲ ਗਿਆ। ਪਾਤਸ਼ਾਹ ਨੇ ਉਸਾਰੀ ਰੁਕਵਾ ਦਿੱਤੀ। ਉਸਾਰੀ ਲਈ ਇਕੱਠਾ ਕੀਤਾ ਦਸਵੰਧ ਅਤੇ ਸੇਵਕ ਸਿੱਖਾਂ ਨੂੰ ਲੈ ਕੇ ਲਾਹੌਰ ਚਲੇ ਗਏ। ਬੀਮਾਰਾਂ ਦੀ ਤਨਦੇਹੀ ਨਾਲ ਸੇਵਾ ਕੀਤੀ। ਇਸ ਨਿਸ਼ਕਾਮ ਸੇਵਾ ਦੁਆਰਾ ਲਾਹੌਰ ਦੇ ਕਾਜ਼ੀ ਦੀ ਲੜਕੀ 'ਕੌਲਾਂ' ਸਿੱਖੀ ਤੋਂ ਬਹੁਤ ਪ੍ਰਭਾਵਿਤ ਹੋਈ। ਉਸ ਨੇ ਸਿੱਖੀ ਧਾਰਨ ਕਰਨ ਦਾ ਮਨ ਬਣਾਇਆ। ਪਿਤਾ ਕਾਜ਼ੀ ਨੇ ਮੌਤ ਦਾ ਫਤਵਾ ਲਗਾ ਦਿੱਤਾ, ਪਰ ਕੌਲਾਂ ਗੁਰੂ ਸਾਹਿਬ ਦੀ ਸ਼ਰਨ ਆ ਗਈ ਤੇ ਅੱਜ ਵੀ ਬਾਬਾ ਅਟੱਲ ਵਿਖੇ 'ਕੌਲਸਰ ਸਰੋਵਰ' ਰਾਹੀਂ ਬੀਬੀ ਕੌਲਾਂ ਦੀ ਯਾਦ ਅਮਰ ਹੈ। ਹੁਣ ਮੈਨੂੰ ਦਰਬਾਰ ਸਾਹਿਬ ਦੀ ਸਿਰਫ ਮਰਯਾਦਾ ਹੀ ਚੰਗੀ ਨਹੀਂ ਲੱਗ ਰਹੀ, ਸਗੋਂ ਇਸ ਦਾ ਆਦਰਸ਼ ਵੀ ਮਨ ਨੂੰ ਟੁੰਬ ਰਿਹਾ ਹੈ।

ਸੱਚਮੁੱਚ ਇਸ ਦਾ ਆਦਰਸ਼ ਏਨਾ ਉੱਚਾ ਹੈ ਕਿ ਦਰਬਾਰ ਸਾਹਿਬ ਦੇ ਉੱਚ ਆਦਰਸ਼ ਦੇ ਸਦਕਾ ਹੀ ਦਰਸ਼ਨਾਂ ਮਗਰੋਂ ਕਿੰਨਾ-ਕਿੰਨਾ ਚਿਰ ਕਸੈਲੇ ਬੋਲ ਨਹੀਂ ਬੋਲੇ ਜਾਂਦੇ, ਸਗੋਂ ਭਾਉ ਦੀ ਭਾਖਿਆ ਹੀ ਮੂੰਹ ਤੇ ਬਣੀ ਰਹਿੰਦੀ ਹੈ। 'ਸਰਬੱਤ ਦੇ ਭਲੇ' ਦੀ ਚਾਹਨਾਂ ਹਿਰਦੇ 'ਚ ਉਮੜਦੀ ਹੈ।

* ਚੱਕੀ ਦੇ ਪੁੜਾਂ ਨੂੰ ਭਾਵੇਂ ਲੱਖ ਵਾਰੀ ਗੇੜਾ ਦੇ ਲਵੋ, ਜਿਹੜੇ ਦਾਣੇ ਧੁਰੇ ਨਾਲ ਜੁੜੇ ਹਨ, ਉਹ ਪੁੜਾਂ ਹੇਠ ਨਹੀਂ ਪੀਸੇ ਜਾਂਦੇ। ਸਿੱਖੀ-ਧੁਰੇ ਹਰਿਮੰਦਰ ਸਾਹਿਬ ਦੇ ਨਾਲ ਜੁੜੇ ਰਹਾਂਗੇ, ਬਚੇ ਰਹਾਂਗੇ, ਪੁੜਾਂ ਨੇ ਤਾਂ ਪੀਂਹਦੇ ਹੀ ਰਹਿਣਾ ਹੈ।

# ਬਸ/ਗੱਡੀ ਵਿਚ ਬੈਠੇ ਗੁਰਸਿੱਖ ਰੋਟੀ ਕਿਵੇਂ ਖਾਣ ?

ਗੁਰਸਿੱਖ ਦਾ ਧਰਮ ਹੈ 'ਹਰਿ ਕੋ ਨਾਮ ਜਪਿ ਨਿਰਮਲ ਕਰਮ' - ਭਾਵ ਪ੍ਰਭੂ ਦਾ ਨਾਮ ਜਪਣਾ ਅਤੇ ਚੰਗੇ ਕਰਮ ਕਰਨੇ।

ਲੰਗਰ ਛੱਕਣ ਵੇਲੇ ਪੁਰਾਤਨ ਕਾਲ ਤੋਂ ਮਰਯਾਦਾ ਚਲੀ ਆ ਰਹੀ ਹੈ ਕਿ ਗੁਰਸਿੱਖ ਉੱਚੀ ਸਾਰੀ ਆਵਾਜ਼ ਮਾਰਦੇ ਸਨ---''ਹੈ ਕੋਈ ਭੁੱਖਾ? ਆਓ, ਲੰਗਰ ਛੱਕ ਲਵੋ।'' ਤੇ ਕੋਈ ਦੁਸ਼ਮਣ ਵੀ ਉਸ ਵੇਲੇ ਆ ਕੇ ਰੋਟੀ ਮੰਗਦਾ ਤਾਂ ਗੁਰੂ ਦਾ ਸਿੱਖ ਉਸ ਨੂੰ ਭੋਜਨ ਛਕਾ ਦਿੰਦਾ ਤੇ ਆਪ 'ਕੜਾਕਾ' ਹੀ ਕੱਟ ਲੈਂਦਾ ।

ਇਹ ਸਦਗੁਣ ਹੁਣ ਵੀ ਨਹੀਂ ਛੱਡਣਾ ਚਾਹੀਦਾ । ਖ਼ਾਸ ਕਰ ਜਦ ਕਦੇ ਬੱਸ/ਗੱਡੀ ਵਿਚ ਸਫਰ ਕਰ ਰਹੇ ਹੋਈਏ। ਕੁਝ ਵੀ ਖਾਣ-ਪੀਣ ਲੱਗੀਏ ਤਾਂ ਪਿਆਰ ਨਾਲ. ਨਾਲ ਬੈਠੇ ਸੱਜਣ ਨੂੰ ਪੁੱਛੀਏ, ''ਵੀਰ ਜੀ, ਰੋਟੀ ਖਾਉਗੇ ਜੀ। ''ਵੀਰ ਜੀ, ਚਾਹ ਪੀਉਗੇ ਜੀ।''

ਬਸ ਏਨੇ ਨਾਲ ਹੀ ਸਾਡੇ ਪਿਆਰ ਦੀ ਖੁਸ਼ਬੋ ਫੈਲਣੀ ਸ਼ੁਰੂ ਹੋ ਜਾਵੇਗੀ। ਸਾਡਾ ਸਚਿਆਰਾ ਜੀਵਨ ਹੀ ਸਭ ਤੋਂ ਵੱਡਾ ਪ੍ਰਚਾਰ ਹੈ।

ਅਨੋਖੀ ਸੁਖਣਾ ਸੁਖੀ.......

ਆਲੇ-ਦੁਆਲੇ ਦਾ ਅਸਰ ਸਾਡੇ ਉੱਤੇ ਵੀ ਹੋ ਰਿਹਾ ਹੈ ਤੇ ਅਸੀਂ ਵੀ ਸ਼ਰਧਾ ਵਿਚ ਸੁੱਖਣਾ ਸੁੱਖਦੇ ਹਾਂ---ਇਹ ਕੰਮ ਹੋ ਜਾਏ ਤਾਂ ਆਹ ਕਰਾਂਗੇ। ਪੈਸੇ ਦੇਵਾਂਗੇ, ਅਖੰਡ ਪਾਠ ਕਰਵਾਵਾਂਗੇ ਤੇ ਹੋਰ ਪਤਾ ਨਹੀਂ ਕੀ-ਕੀ.........।

ਇੱਥੇ ਸਾਡੇ ਇਕ ਵੀਰ ਜੀ ਨੇ ਅਨੋਖੀ ਸੁੱਖਣਾ ਸੁੱਖਣੀ ਸ਼ੁਰੂ ਕੀਤੀ ਹੈ। ਉਹ ਕਹਿੰਦੇ ਹਨ ਕਿ ਪਿਛਲੇ ਦਿਨੀਂ ਉਹਨਾਂ ਦੇ ਪਰਿਵਾਰ ਤੇ ਕੁਝ ਭੀੜ ਬਣੀ। ਘਰ ਵਾਲੇ ਸੁੱਖਣਾ ਸੁੱਖਣ ਲੱਗੇ - 'ਫਲਾਨੀ ਥਾਵੇਂ ਮਾਇਆ ਭੇਟ ਕਰਾਂਗੇ, ਅਖੰਡ ਪਾਠ ਕਰਵਾਵਾਂਗੇ ਤੇ ਏਨੇ ਪਾਠ ਆਪ ਕਰਾਂਗੇ।'

ਉਹ ਵੀਰ ਜੀ ਆਪਣੇ ਘਰ ਵਾਲਿਆਂ ਨੂੰ ਕਹਿਣ ਲੱਗੇ ਕਿ ਪਾਠ ਕਰਨ ਵਾਲੀ ਗੱਲ ਤਾਂ ਠੀਕ ਹੈ, ਪਰ ਮਾਇਆ ਪ੍ਰਚਾਰਕ ਜਥੇਬੰਦੀ ਨੂੰ ਫਰੀ ਲਿਟਰੇਚਰ ਛਾਪਣ ਹਿੱਤ ਦੇਵਾਂਗੇ ਅਤੇ ਅਖੰਡ ਪਾਠ ਦੀ ਜਗ੍ਹਾ ਆਪ ਸਾਰੇ ਰਲ ਕੇ ਇਕ ਹਫਤੇ ਦਾ ਸਹਿਜ ਪਾਠ

ਕਰਾਂਗੇ।

ਘਰ ਵਾਲੇ ਮੰਨ ਗਏ ਤੇ ਉਸ ਵੀਰ ਨੇ ਦੱਸਿਆ ਕਿ ਚਲੋ ਇਕ ਪੈਂਡਾ ਤਾਂ ਠੀਕ ਪ੍ਰਚਾਰ ਵੱਲ ਵਧਿਆ ਹੈ।

* * * * *

## ਆਦਰਸ਼ਕ ਪਰਿਵਾਰ ਦੀ ਅਨੂਪਮ ਰੀਤ

ਪਿਛਲੇ ਕੁਝ ਅਰਸੇ ਤੋਂ ਮਿਲ ਰਹੀਆਂ ਸੂਚਨਾਵਾਂ ਅਨੁਸਾਰ ਪੰਜਾਬ ਭਰ ਅਤੇ ਬਾਹਰਲੇ ਸੂਬਿਆਂ ਵਿਚ ਵੀ ਸਹਿਜ ਪਾਠ ਦੀ ਪਰੰਪਰਾ ਜ਼ੋਰ ਫੜਦੀ ਜਾ ਰਹੀ ਹੈ। ਦੁੱਖ, ਸੁੱਖ, ਆਨੰਦ ਕਾਰਜ, ਗ੍ਰਹਿ ਪ੍ਰਵੇਸ਼ ਆਦਿ ਸਮੇਂ ਪਰਿਵਾਰਾਂ ਵਾਲੇ ਇਕ ਹਫ਼ਤਾ ਜਾਂ ਕੁਝ ਦਿਨ ਵੱਧ ਹੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਸਹਿਜ ਪਾਠ ਆਰੰਭ ਦੇਂਦੇ ਹਨ, ਦੋਸਤ-ਮਿੱਤਰ, ਰਿਸ਼ਤੇਦਾਰ ਰੱਲ ਕੇ ਪਾਠ ਕਰਦੇ ਹਨ। ਛਪਣ ਵਾਲੇ ਕਾਰਡਾਂ ਉੱਤੇ ਵੀ 'ਸਹਿਜ ਪਾਠ ਦਾ ਭੋਗ' ਵਧੇਰੇ ਦਿੱਸਣ ਲੱਗਾ ਹੈ। ਇਹ ਇਕ ਚੰਗੀ ਤੇ ਸਿਹਤਮੰਦ ਪਰੰਪਰਾ ਹੈ।

ਸਟੱਡੀ ਸਰਕਲ ਦੇ ਇਕ ਅਹਿਮ ਸੇਵਾਦਾਰ ਪ੍ਰਵਾਰ ਦੇ ਸਭ ਮੈਂਬਰ ਡਾਕਟਰ ਹਨ। ਉਨ੍ਹਾਂ ਉੱਤੇ ਹੋਰ ਗੁਣਾਂ ਤੋਂ ਇਲਾਵਾ ਇਕ ਇਹ ਵੀ ਬਖਸ਼ਿਸ਼ ਹੈ ਕਿ ਉਹ ਜਦ ਵੀ ਘਰ ਵਿਚ ਸਹਿਜ ਪਾਠ ਜਾਂ ਅਖੰਡ ਪਾਠ ਰੱਖਦੇ ਹਨ ਤਾਂ ਪਰਿਵਾਰ ਦੇ ਸਭ ਜੀਅ ਰਲ ਮਿਲ ਕੇ ਹੀ ਪਾਠ ਕਰਦੇ ਹਨ। ਉਹ ਦੱਸਦੇ ਹਨ ਕਿ ਉਹਨਾਂ ਦੇ ਖ਼ਾਨਦਾਨ ਵਿਚ ਇਹੋ ਰੀਤ ਹੈ ਕਿ ਅੱਜ ਤੱਕ ਉਹਨਾਂ ਬਾਹਰੋਂ ਪੈਸੇ ਦੇ ਕੇ ਪਾਠ ਨਹੀਂ ਕਰਵਾਇਆ। ਸਗੋਂ ਆਪ ਹੀ ਪਾਠ ਕਰਦੇ, ਦੇਗ ਤਿਆਰ ਕਰਦੇ ਤੇ ਅਰਦਾਸ ਕਰਦੇ ਹਨ।

ਗੁਰਮਤਿ ਦੀ ਇਹ ਵਿਸ਼ੇਸ਼ਤਾ ਹੈ ਕਿ ਇਸ ਵਿਚ ਪਾਠੀਆਂ, ਰਾਗੀਆਂ ਜਾਂ ਪੁਜਾਰੀਆਂ ਆਦਿ ਦੀ ਵੱਖਰੀ ਸ਼੍ਰੇਣੀ ਨਿਸ਼ਚਤ ਨਹੀਂ ਹੈ। ਹਰ ਸਿੱਖ ਧਰਮ-ਕਰਮ ਦਾ ਹਰ ਕਾਰਜ ਕਰ ਸਕਦਾ ਹੈ।

ਮੰਜ਼ਿਲ ਦੂਰ ਹੈ ਪਰ ਰਾਹੇ ਤਾਂ ਪਈਏ। ....

* * * * *

# ਕਾਰ ਵਾਲਾ, ਟਰੱਕ ਵਾਲੇ

ਪੰਜਾਬ ਦੇ ਇਕ ਕਾਲਜ ਦੇ ਪ੍ਰਿੰਸੀਪਲ ਸਾਹਿਬ ਨੇ ਕੁਝ ਸਮਾਂ ਪਹਿਲਾਂ ਬਦੇਸ਼ੀ ਕਾਰ ਖਰੀਦੀ। ਜਦ ਉਹ ਬੰਬਈ ਤੋਂ ਵਾਪਸ ਪੰਜਾਬ ਵੱਲ ਨੂੰ ਪਰਤ ਰਹੇ ਸੀ ਤਾਂ ਰਸਤੇ ਵਿਚ ਇਕ ਥਾਈਂ ਪੈਟਰੋਲ ਭਰਵਾਉਣ ਲਈ ਰੁਕੇ।

ਨਵੀਂ ਗੱਡੀ, ਨਵਾਂ ਮਾਡਲ ਵੇਖ ਕੇ ਪੈਟਰੋਲ ਪੰਪ ਤੇ ਆਲੇ-ਦੁਆਲੇ ਖੜੇ ਕਈ ਲੋਕ ਨੇੜੇ ਆ ਗਏ ਤੇ ਕਾਰ ਵਾਲੇ ਸਰਦਾਰ ਸਾਹਿਬ ਨਾਲ ਗੱਲਬਾਤ ਕਰਨ ਲੱਗੇ। ਇਹਨਾਂ ਵਿਚ ਕੁਝ ਸਰਦਾਰ ਟਰੱਕ ਡਰਾਈਵਰ ਤੇ ਕਲੀਨਰ (ਟਰੱਕ ਸਾਫ ਕਰਨ ਵਾਲੇ) ਵੀ ਸਨ ਜੋ ਆਪਣੇ ਟਰੱਕ ਦੀ ਮੁਰੰਮਤ ਵਿਚੇ ਹੀ ਛੱਡ ਕੇ ਨਵੀਂ ਕਾਰ ਵੇਖਣ ਲਈ ਆ ਗਏ ਸਨ।

ਲਗਪਗ ਅੱਧੇ ਘੰਟੇ ਦੀ ਗੱਲਬਾਤ ਮਗਰੋਂ ਕਾਰ ਵਾਲੇ ਸਰਦਾਰ ਜੀ ਵਾਪਸ ਜੀ.ਟੀ. ਰੋਡ ਤੇ ਪੈ ਗਏ। 20-25 ਕਿਲੋਮੀਟਰ ਅੱਗੇ ਜਾ ਕੇ ਸਰਦਾਰ ਸਾਹਿਬ ਨੂੰ ਯਾਦ ਆਇਆ-"ਉਏ, ਪੈਟਰੋਲ ਦੇ ਪੈਸੇ ਤਾਂ ਦਿੱਤੇ ਹੀ ਨਹੀਂ। ਗੱਲਾਂ-ਗੱਲਾਂ ਵਿਚ ਉਹ ਪੈਸੇ ਲੈਣੇ ਭੁੱਲ ਗਿਆ ਤੇ ਮੈਨੂੰ ਦੇਣੇ।"

ਉਹਨਾਂ ਡਰਾਈਵਰ ਨੂੰ ਪੁੱਛਿਆ- "ਭਾਈ, ਤੂੰ ਤਾਂ ਪੈਸੇ ਨਹੀਂ ਦਿੱਤੇ?"

"ਨਹੀਂ ਜੀ", ਡਰਾਈਵਰ ਨੇ ਕਿਹਾ।

"ਏਦਾਂ ਕਰ, ਰੋਕ ਫਿਰ ਗੱਡੀ, ਵਾਪਸ ਮੋੜ, ਪੈਸੇ ਤਾਂ ਦੇ ਆਈਏ।"

"ਛੱਡੋ ਜੀ ਪਰ੍ਹਾਂ, ਨਹੀਂ ਸੀ ਉਸ ਦੀ ਕਿਸਮਤ ਵਿਚ", ਡਰਾਈਵਰ ਉਸੇ ਸਪੀਡ 'ਤੇ ਕਾਰ ਚਲਾਂਦਾ ਰਿਹਾ।

"ਨਹੀਂ, ਨਹੀਂ ਪੈਸੇ ਤਾਂ ਜ਼ਰੂਰ ਵਾਪਸ ਦੇਣੇ ਹਨ।"

"ਤੁਸੀਂ ਗੁਰਦੁਆਰੇ ਮੱਥਾ ਟੇਕ ਦੇਣਾ। ਕੀ ਲੋੜ ਹੈ ਹੁਣ ਏਨੀ ਦੂਰ ਵਾਪਸ ਜਾਈਏ, ਫਿਰ ਆਈਏ। ਹਨੇਰਾ ਪੈ ਰਿਹਾ ਹੈ ਛੇਤੀ ਕਿਤੇ ਟਿਕਾਣੇ ਲੱਗੀਏ।" ਡਰਾਈਵਰ ਬਜ਼ਿੱਦ ਸੀ, ਅਡਿੱਗ ਸੀ ਤੇ ਕਾਰ ਉਸੇ ਹੀ ਸਪੀਡ ਤੇ ਸੀ।

ਐਤਕੀਂ ਸਰਦਾਰ ਸਾਹਿਬ ਦੇ ਦ੍ਰਿੜ੍ਹਤਾ ਨਾਲ ਕਿਹਾ: "ਪੈਸੇ ਤਾਂ ਵਾਪਸ ਦੇਣੇ ਹੀ ਹਨ। ਬਹੁਤੀ ਗੱਲ ਨਾ ਕਰ ਤੇ ਗੱਡੀ ਮੋੜ।"

ਡਰਾਈਵਰ ਮਨ ਹੀ ਮਨ ਬੁੜਬੁੜਾਂਦਾ ਰਿਹਾ। ਕਾਰ ਵਾਪਸ ਉਸੇ ਪੈਟਰੋਲ ਪੰਪ ਵੱਲ ਨੱਠ ਤੁਰੀ।

ਜਦ ਕਾਰ ਪੈਟਰੋਲ ਪੰਪ ਤੇ ਪੁੱਜੀ ਤਾਂ ਪੈਟਰੋਲ ਪੰਪ ਦਾ ਮਾਲਕ ਭੱਜਦਾ ਹੋਇਆ ਕਾਰ ਵੱਲ ਆਇਆ ਤੇ ਕਹਿਣ ਲੱਗਾ-"ਸਰਦਾਰ ਜੀ, ਮੁਝੇ ਉਨ ਟਰੱਕ ਵਾਲੇ ਸਰਦਾਰੋ ਨੇ ਪਹਿਲੇ ਹੀ ਬਤਾ ਦੀਆ ਥਾ ਕਿ ਅਗਰ ਕਾਰ ਵਾਲੇ ਸਰਦਾਰ ਜੀ ਕੋ ਨਜ਼ਦੀਕ ਹੀ ਕਹੀਂ ਯਾਦ ਆ ਗਿਆ ਤੋ ਵੇ ਪੈਸੇ ਦੇਨੇ ਜ਼ਰੂਰ ਵਾਪਸ ਆਏਂਗੇ ।"

"ਉਨਹੋਂ ਨੇ ਤੋ ਯੇਹ ਭੀ ਕਹਾ ਕਿ ਅਗਰ ਸਰਦਾਰ ਜੀ ਨਹੀਂ ਆਏ ਤੋ ਉਨ ਕੇ ਪੈਸੇ ਹਮ ਤੁਮ੍ਹੇਂ ਦੇ ਦੇਂਗੇ"। ਪੈਟਰੋਲ ਪੰਪ ਵਾਲੇ ਨੇ ਥੋੜ੍ਹਾ ਜਿਹਾ ਰੁਕ ਕੇ ਕਿਹਾ ਤੇ ਸਰਦਾਰ ਜੀ ਕੋਲੋਂ ਪੈਸੇ ਫੜ ਲਏ।

ਕਮਾਲ ਦੇ ਸਿੱਖ ਪ੍ਰਚਾਰਕ ਸਨ ਦੋਵੇਂ - ਕਾਰ ਵਾਲਾ ਅਮੀਰ ਗੁਰਸਿੱਖ ਵੀ ਤੇ ਗਰੀਬ ਟਰੱਕ ਡਰਾਈਵਰ ਅਤੇ ਕਲੀਨਰ ਵੀ। ਕਮਾਲ ਹੈ ਸਿੱਖਾਂ ਦੇ ਵੱਡੇ ਤੇ ਸਾਂਝੇ ਪਰਿਵਾਰ ਦੀਆਂ ਅਤੇ Commonwealth of Sikhs ਦੀਆਂ (ਸਿੱਖਾਂ ਦੀ ਸਾਂਝੀ ਮਾਇਆ)।

ਹਰ ਸਿੱਖ ਪੂਰੀ ਕੌਮ ਦਾ ਇਕ ਨੁਮਾਇੰਦਾ ਹੈ। ਜੇ ਨੁਮਾਇੰਦਾ ਹੀ ਗਲਤ ਹੋਵੇ ਤੇ ਸਿੱਖੀ ਨੂੰ ਢਾਹ ਤਾਂ ਲੱਗਣੀ ਹੀ ਹੈ, ਪਰ ਜੇ ਹਰ ਕੋਈ ਪਰਪੱਕ ਹੋਵੇ ਤਾਂ ਪ੍ਰਚਾਰ ਹੋਣਾ ਹੀ ਹੈ।

ਕਦੇ-ਕਦੇ ਮਹਿਸੂਸ ਕਰਦਾ ਹਾਂ ਕਿ ਅਜਿਹਾ ਪ੍ਰਚਾਰ ਹੀ ਸਦੀਵੀ ਹੈ। ਜ਼ਰੂਰੀ ਹੈ। ਹਰ ਗੁਰਸਿੱਖ ਆਪੋ-ਆਪਣੀ ਥਾਵੇਂ ਡਟ ਜਾਵੇ ਤੇ ਕਿਸੇ ਵੀ ਪੱਖੋਂ ਕਿਸੇ ਦਾ ਬੁਰਾ ਨਾ ਕਰੇ। ਪਰਉਪਕਾਰ ਕਰੇ, ਭਲਾਈ ਕਰੇ, ਇਹੀ ਅਸਲ ਪ੍ਰਚਾਰ ਹੈ।

★ ★ ★ ★ ★

## ਚਲਣਾ (Walking)

ਚਲਣਾ ਸਾਡੇ ਜੀਵਨ ਵਿਚੋਂ ਜਿਵੇਂ ਨਿਕਲ ਹੀ ਗਿਆ ਹੈ। ਜੋ ਵੀ ਕੰਮ ਕਰਨੈ, ਉਹ ਬੈਠੇ-ਬੈਠੇ ਹੀ ਹੋ ਜਾਏ। ਚਲਣਾ (Walking) ਇਕ ਬੜੀ ਹੀ ਚੰਗੀ ਕਸਰਤ ਹੈ। ਚੰਗੀ ਸਿਹਤ ਅਤੇ ਤਾਕਤ ਲਈ ਚਲਣਾ ਜ਼ਰੂਰੀ ਹੈ। ਕਿੰਨਾ ਚੰਗਾ ਹੋਵੇ ਜੇਕਰ ਅਸੀਂ ਨੇੜੇ ਦੀ ਦੁਕਾਨ ਜਾਂ ਬਜ਼ਾਰ ਤੱਕ ਤੁਰ ਕੇ ਜਾਈਏ ਤੇ ਤੁਰ ਕੇ ਆਈਏ। ਹੋਰ ਵੀ ਚੰਗਾ ਹੋਵੇ, ਜੇਕਰ *ਮਾਰਗਿ ਚਲਤ ਹਰੇ ਹਰਿ ਗਾਈਐ।।।*

★ ★ ★ ★ ★

# ਸਾਨੂੰ ਕੀ ਫਾਇਦਾ ਹੋਵੇਗਾ ?

'ਤੁਹਾਡੀ ਸਾਰੀ ਗੱਲ ਠੀਕ ਹੈ, ਬੇਟਾ, ਪਰ ਮੈਨੂੰ ਇਹ ਸਮਝਾਓ ਕਿ ਸਾਨੂੰ ਕੀ ਫਾਇਦਾ ਹੋਵੇਗਾ? ਇੰਨੀ ਮਿਹਨਤ ਕਰੀਏ, ਪੈਸਾ ਲਾਈਏ, ਸਮਾਂ ਲਾਈਏ, ਪਬਲਿਸਿਟੀ ਕਰੀਏ, ਸਾਨੂੰ ਕੀ ਮਿਲਿਆ? ਤੁਸੀਂ ਤਾਂ ਜੋ ਕਰਨਾ ਚਾਹੁੰਦੇ ਹੋ ਠੀਕ ਹੈ। ਅਸੀਂ ਵੀ ਚਾਹੁੰਦੇ ਹਾਂ ਕਿ ਕੀਰਤਨ ਹੋਵੇ, ਗੁਰਮਤਿ ਸਮਾਗਮ ਹੋਣ, ਸਿੱਖੀ ਦਾ ਪ੍ਰਚਾਰ ਹੋਵੇ। ਨੌਜਵਾਨ ਅੱਗੇ ਆਵੇ ਤੇ ਕੌਮ ਦਾ ਭਲਾ ਸੋਚੇ, ਪਰ ਅਸੀਂ ਨਾਲ ਆਪਣਾ ਵੀ ਤੇ ਵੇਖਣਾ ਹੈ ਨਾ।' ਇਉਂ ਇਕ ਗੁਰਦੁਆਰੇ ਦੇ ਪ੍ਰਧਾਨ ਜੀ, ਨੌਜਵਾਨ ਸਿੰਘ ਨੂੰ ਜੋ ਬੜੇ ਉਤਸ਼ਾਹ ਨਾਲ ਆਪਣੇ ਸਾਥੀਆਂ ਸਮੇਤ ਗੁਰਦੁਆਰੇ ਵਿਚ ਹਫਤਾਵਾਰੀ ਗੁਰਮਤਿ ਸਮਾਗਮ ਕਰਨਾ ਚਾਹੁੰਦੇ ਸਨ, ਸਮਝਾ ਰਹੇ ਸਨ।

ਆਪਣਾ ਉਪਦੇਸ਼ ਲਗਾਤਾਰ ਜਾਰੀ ਰੱਖਦੇ ਹੋਏ ਆਖਣ ਲੱਗੇ, 'ਤੁਸੀਂ ਕੀਰਤਨ ਕਰੋਗੇ, ਚਲੋ ਮੰਨ ਲਿਆ ਸਾਡੇ ਕੋਲੋਂ ਕੋਈ ਭੇਟਾ ਨਹੀਂ ਲਵੋਗੇ, ਪਰ ਜੋ ਉਤੋਂ ਮਾਇਆ ਆਏਗੀ ਉਹ ਤਾਂ ਲਵੋਗੇ ਨਾ। ਜੇ ਨਾ ਲਵੋ ਤਾਂ ਸਾਰੀ ਸਾਡੀ ਗੋਲਕ ਵਿਚ ਜਾਵੇਗੀ। ਆਖਿਰ ਸੰਗਤ ਦੀ ਵੀ ਕੋਈ ਲਿਮਟ ਹੈ, ਕਿਥੋਂ ਤੀਕ ਪੈਸਾ ਦੇਣ। ਜੇ ਹਫਤਾਵਾਰੀ ਤੁਹਾਨੂੰ ਦੇ ਦਿਆ ਕਰਨਗੇ ਤਾਂ ਫਿਰ ਗੋਲਕ ਤਾਂ ਖਾਲੀ ਹੀ ਰਹੂਗੀ। ਅਗੇ ਸਾਡਾ ਬੈਂਕ ਅਕਾਊਂਟ ਨਿਲ ਹੋ ਰਿਹਾ ਹੈ। ਪਿਛਲੇ ਪ੍ਰਧਾਨ ਜੀ ਨੂੰ ਤਾਂ ਹੀ ਅਸੀਂ ਹਟਾ ਦਿੱਤਾ ਕਿ ਬੈਂਕ ਅਕਾਊਂਟ ਹੀ ਨਿਲ ਕਰ ਦਿੱਤਾ।'

'ਦੂਜੀ ਗੱਲ ਤੁਸੀਂ ਦੇਗ ਬਨਾਉਣ ਲਈ ਕਹਿੰਦੇ ਹੋ, ਘਿਓ ਦੀ ਮਹਿੰਗਾਈ ਤਾਂ ਅਸਮਾਨ ਛੂੰਹਦੀ ਪਈ ਹੈ। ਹੋਰ ਰਸਦ ਆਦਿ ਸਭ ਮਿਲਾ ਕੇ ਹਰ ਹਫਤੇ ਸਾਡਾ ਫਜ਼ੂਲ ਦਾ ਖਰਚਾ ਵੱਧ ਜਾਣਾ ਹੈ। ਵੈਸੇ ਤਾਂ ਸ਼ਾਮ ਨੂੰ ਦੇਗ ਬਣਾਈਦੀ ਈ ਨਹੀਂ। ਤੁਸੀਂ ਕੀਰਤਨ ਕਰੋਗੇ ਤਾਂ ਸੰਗਤ ਜੁੜੇਗੀ ਤੇ ਦੇਗ ਬਨਾਉਣੀ ਹੀ ਪਵੇਗੀ। ਅਸਾਂ ਪਿਛਲੀ ਮੀਟਿੰਗ ਵਿਚ ਹੀ ਸਾਰੇ ਖਰਚੇ ਘਟਾਉਣ ਦਾ ਮਤਾ ਪਾਸ ਕੀਤਾ ਹੈ, ਇਸ ਲਈ ਅਸੀਂ ਤੁਹਾਨੂੰ ਗੁਰਦੁਆਰੇ ਵਿਚ ਹਫਤਾਵਾਰੀ ਕੀਰਤਨ ਕਰਨ ਦੀ ਇਜਾਜ਼ਤ ਨਹੀਂ ਦੇ ਸਕਦੇ।'

ਜੋਸ਼ ਵਿਚ ਨੌਜਵਾਨਾਂ ਦੇ ਹੌਸਲੇ ਬੁਲੰਦ ਸਨ। ਇਕ ਕਹਿਣ ਲੱਗਾ, 'ਜੀ ਗੁਰਦੁਆਰਾ ਫਿਰ ਬਣਿਆ ਕਿਸ ਲਈ ਹੈ, ਜੇ ਇਥੇ ਕੀਰਤਨ ਨਹੀਂ ਹੋ ਸਕਦਾ, ਦੇਗ ਨਹੀਂ ਬਣ ਸਕਦੀ।'

ਹੁਣ ਵਾਰੀ ਸੈਕਟਰੀ ਸਾਹਿਬ ਦੀ ਸੀ ਜੋ ਅਗਲੇ ਪ੍ਰਧਾਨ ਬਣਨ ਦੀ ਤਿਆਰੀ ਵਿਚ ਸਨ, 'ਬੱਚਿਓ ! ਤੁਸੀਂ ਸਾਡੇ ਆਪਣੇ ਬੱਚਿਆਂ ਵਾਂਗ ਹੋ, ਅਸੀਂ ਤੁਹਾਡੇ ਨਾਲ ਲੜਨਾ ਨਹੀਂ ਚਾਹੁੰਦੇ ਅਤੇ ਨਾ ਹੀ ਤੁਹਾਡੇ ਤੋਂ ਕੋਈ ਮੱਤ ਲੈਣੀ ਚਾਹੁੰਦੇ ਹਾਂ। ਸਾਨੂੰ ਪਤਾ ਹੈ, ਅਸੀਂ ਕਿਵੇਂ ਕੰਮ ਕਰ ਰਹੇ ਹਾਂ, ਕੀਰਤਨ ਹੋਵੇ ਨਾ ਹੋਵੇ, ਦੇਗ ਬਣੇ ਨਾ ਬਣੇ। ਮਹੱਲੇ ਦੇ ਹਰ ਸਿੱਖ ਨੇ ਸਵੇਰੇ ਸ਼ਾਮ ਮੱਥਾ ਟੇਕਣ ਆਉਣਾ ਹੀ ਆਉਣਾ ਹੈ। ਸੰਗਰਾਂਦ ਤੇ ਪਰਚੀ ਵੀ ਕਟਾਉਣੀ ਹੈ। ਘਰ ਸਵਾਰੀ ਸਾਹਿਬ ਲਿਜਾ ਕੇ ਪ੍ਰੋਗਰਾਮ ਵੀ ਕਰਨੇ ਹਨ। ਸਾਡੀ ਤਾਂ ਆਮਦਨ ਹੀ ਆਮਦਨ ਹੈ। 'ਹਿੰਗ ਲਗੇ ਨਾ ਫਟਕੜੀ' ਬੈਠੇ ਬਿਠਾਏ ਕੰਮ ਹੋ ਰਿਹਾ ਹੈ, ਮਾਇਆ ਆ ਰਹੀ ਹੈ।'

ਸਾਡੇ ਵਿਚੋਂ ਇਕ ਛੋਟਾ ਸਿੰਘ ਬੋਲ ਪਿਆ, 'ਫਿਰ ਤਾਂ ਤੁਸੀਂ ਮਾਇਆ ਲਈ ਹੀ ਸਭ ਕੁਝ ਕਰ ਰਹੇ ਹੋ।'

ਪ੍ਰਧਾਨ ਜੀ ਕ੍ਰੋਧ ਵਿਚ ਆ ਕੇ ਕਹਿਣ ਲਗੇ, 'ਜਦੋਂ ਤੁਹਾਨੂੰ ਕਮਾਉਣੀ ਪਵੇਗੀ ਤਾਂ ਪਤਾ ਲਗੂ। ਆਖਿਰ ਮਾਇਆ ਬਿਨਾਂ ਵੀ ਕੋਈ ਪੁੱਛ ਹੈ? ਬੋਲਦਾ ਕਿਵੇਂ ਹੈ। ਇਹ ਸਾਡਾ ਕੰਮ ਹੈ, ਅਸੀਂ ਤੁਹਾਨੂੰ ਹਫਤਾਵਾਰੀ ਕੀਰਤਨ ਕਰਨ ਦੀ ਇਜਾਜ਼ਤ ਨਹੀਂ ਦੇਣੀ, ਭਾਵੇਂ ਜੋ ਆਵੇ ਕਰੋ।'

ਗੁਰਦੁਆਰਾ ਸਾਹਿਬ ਦੀ ਕਮੇਟੀ ਵਿਚ ਇਕ ਸੂਝਵਾਨ ਮੈਂਬਰ ਵੀ ਸੀ ਜੋ ਗੱਲ ਵਿਗੜਦੀ ਵੇਖ ਕੇ ਪ੍ਰਧਾਨ ਜੀ ਨੂੰ ਹੌਲੇ ਹੋਣ ਦਾ ਇਸ਼ਾਰਾ ਕਰਕੇ ਕਹਿਣ ਲਗਾ - 'ਬੱਚਿਓ ! ਹੁਣ ਤੁਸੀਂ ਆਪ ਜੀ ਦੇਖੋ, ਪਹਿਲੇ ਲੋਕ ਇੰਨੀ ਸ਼ਰਧਾ ਰੱਖਦੇ ਸੀ, ਗੁਰਦੁਆਰੇ ਆਲੀਸ਼ਾਨ ਬਣਦੇ ਸਨ। ਮਹਾਰਾਜਾ ਰਣਜੀਤ ਸਿੰਘ ਨੇ ਸੋਨਾ ਚੜ੍ਹਵਾਇਆ। ਹੋਰ ਆਲੀਸ਼ਾਨ ਗੁਰਦੁਆਰੇ ਵੇਖੋ, ਪਰ ਅੱਜ 20 ਸਾਲ ਹੋ ਗਏ ਸਾਡਾ ਇਹ ਗੁਰਦੁਆਰਾ ਬਣਿਆ। ਹਾਲੀਂ ਤੀਕ ਇਥੇ ਸੋਨਾ ਤਾਂ ਦੂਰ, ਸੰਗਮਰਮਰ ਦੀ ਇੱਟ ਵੀ ਨਹੀਂ ਲੱਗੀ। ਪਿਛਲੀ ਕਮੇਟੀ ਨੇ ਐਵੇਂ ਇਹੋ ਜਿਹੇ ਪ੍ਰੋਗਰਾਮਾਂ 'ਤੇ ਪੈਸਾ ਲਾ ਦਿੱਤਾ। ਬੱਚਿਓ ! ਅਸੀਂ ਹੁਣ ਸੋਚਿਆ ਹੈ ਕਿ ਆਉਂਦੇ ਦੋ ਸਾਲਾਂ ਤੱਕ ਬਿਲਕੁਲ ਕੋਈ ਖਰਚਾ ਨਹੀਂ ਕਰਨਾ। ਪਹਿਲਾਂ ਗੁਰੂ ਗ੍ਰੰਥ ਸਾਹਿਬ ਲਈ ਸੰਗਮਰਮਰ ਦਾ ਥੜਾ ਬਣਵਾਣਾ ਹੈ, ਫਿਰ ਹੌਲੇ-ਹੌਲੇ ਗੁੰਬਦ 'ਤੇ ਸੋਨਾ ਲਗਾਉਣ ਦਾ ਯਤਨ ਕਰਾਂਗੇ।'

'ਤੁਸੀਂ ਸਾਡੇ ਬੱਚੇ ਹੋ। ਅਸੀਂ ਤੁਹਾਨੂੰ ਵੀ ਇਹੀ ਸਲਾਹ ਦਿੰਦੇ ਹਾਂ ਕਿ ਸਾਡੇ ਮੋਢੇ ਨਾਲ ਮੋਢਾ ਜੋੜ ਕੇ ਕੰਮ ਕਰੋ। ਆਪਣੇ ਮੰਮੀ ਡੈਡੀ, ਹੋਰ ਮਿੱਤਰਾਂ ਤੋਂ ਮਾਇਆ ਇਕੱਠੀ ਕਰੋ ਤਾਂ ਕਿ ਛੇਤੀ ਤੋਂ ਛੇਤੀ ਸਾਡਾ ਇਹ ਟੀਚਾ ਪੂਰਾ ਹੋ ਸਕੇ।'

ਸੈਕਟਰੀ ਜੀ ਬੋਲ ਪਏ - 'ਹਾਂ ਜੀ, ਜਦ ਇਹ ਬਿਲਡਿੰਗ ਬਣ ਗਈ, ਸੰਗਮਰਮਰ ਲੱਗ ਗਿਆ, ਸੋਨਾ ਲੱਗ ਗਿਆ, ਫਿਰ ਅਸੀਂ ਤੁਹਾਡੇ ਲਈ ਸੋਚਾਂਗੇ। ਅਸੀਂ ਤਾਂ ਪਿਛਲੇ ਦੋ ਗੁਰਪੁਰਬ ਵੀ ਸਾਦੇ ਜਿਹੇ ਮਨਾਏ ਹਨ। ਬਾਹਰੋਂ ਕੋਈ ਜੱਥਾ ਨਹੀਂ ਬੁਲਾਇਆ। ਲੰਗਰ ਵੀ ਸਿਰਫ ਇਸ ਲਈ ਕੀਤਾ ਕਿ ਸੰਗਤ ਤੋਂ ਮਾਇਆ ਲਈ ਅਪੀਲ ਕਰ ਸਕੀਏ, ਕਿਉਂਕਿ ਲੰਗਰ ਖਾਣ ਤਾਂ ਸਾਰੇ ਮੁਹੱਲੇ ਨੇ ਆਉਣਾ ਹੀ ਹੈ।'

ਕਮੇਟੀ ਦੀਆਂ ਐਸੀਆਂ ਗੱਲਾਂ ਸੁਣ ਕੇ ਨੌਜਵਾਨਾਂ ਦਾ ਮਨ ਬਦਲ ਗਿਆ। ਉਹ ਨਾਰਾਜ਼ ਹੋ ਕੇ ਉਠਣ ਲੱਗੇ, ਪਰ ਹਾਲਾਂ ਕਈਆਂ ਵਿਚ ਉਤਸ਼ਾਹ ਕਾਇਮ ਸੀ। ਇਕ ਵੀਰ ਕਹਿਣ ਲੱਗਾ:

'ਗੱਲ ਇਉਂ ਹੈ ਜੀ, ਤੁਹਾਡੀ ਸਾਰੀ ਗੱਲ ਅਸਾਂ ਸੁਣ ਲਈ ਹੈ। ਜੇ ਅਸੀਂ ਤੁਹਾਥੋਂ ਕੁਝ ਨਾ ਲਈਏ ਅਤੇ ਦੇਗ ਵੀ ਆਪ ਹੀ ਤਿਆਰ ਕਰ ਲਈਏ, ਫਿਰ ਤਾਂ ਠੀਕ ਹੈ। ਆਪ ਨੂੰ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ। ਅਸੀਂ ਤੁਹਾਡੇ ਬੈਂਕ ਬੈਲੰਸ 'ਚੋਂ ਕੁਝ ਨਹੀਂ ਕਢਵਾਂਦੇ। ਤੁਸੀਂ ਸਾਨੂੰ ਕੋਈ ਮਾਇਆ ਨਾ ਦਿਓ, ਬਿਲਕੁਲ ਖਰਚ ਨਾ ਕਰੋ। ਅਸੀਂ ਸਾਰਾ ਕੁਝ ਆਪ ਹੀ ਕਰ ਲਵਾਂਗੇ, ਫਿਰ ਤਾਂ ਠੀਕ ਹੈ? ਇਹਨਾਂ ਸਾਰੇ ਮੇਰੇ ਵੀਰਾਂ ਵਿਚ ਗੁਰਬਾਣੀ ਦੇ ਪ੍ਰਚਾਰ ਦਾ ਬਹੁਤ ਉਤਸ਼ਾਹ ਹੈ। ਤੁਸੀਂ ਸਾਨੂੰ ਹੌਸਲਾ ਦਿਓ। ਇਸ ਪ੍ਰੋਗਰਾਮ ਨਾਲ ਕਈ ਸਿੰਘਾਂ ਨੂੰ ਕੀਰਤਨ ਕਰਨ ਦਾ ਅਭਿਆਸ ਹੋਵੇਗਾ। ਨਵੇਂ ਸਿੰਘਾਂ ਨੂੰ ਕਥਾ ਕਰਨ ਦਾ ਢੰਗ ਆਵੇਗਾ। ਇਸੇ ਤਰ੍ਹਾਂ ਛੋਟੇ ਬੱਚੇ ਕਵਿਤਾਵਾਂ ਪੜ੍ਹਨਗੇ। ਉਹ ਵੀ ਸਿੱਖੀ ਰਹਿਤ ਵੱਲ ਆਕਰਸ਼ਿਤ ਹੋਣਗੇ। ਜੇ ਤੁਹਾਡਾ ਕੋਈ ਪੈਸਾ ਨਾ ਲੱਗੇ ਤੇ ਸਾਡਾ ਕੰਮ ਵੀ ਬਣ ਜਾਵੇ, ਫਿਰ ਤਾਂ ਠੀਕ ਹੈ।'

ਇਕ ਮੈਂਬਰ ਝਟਪਟ ਬੋਲ ਪਿਆ - 'ਹਾਂ ਜੀ, ਫਿਰ ਠੀਕ ਹੈ।'

ਪਰ ਉਹਦੀ ਸ਼ਾਮਤ ਆ ਗਈ। ਪ੍ਰਧਾਨ ਨੇ ਕੈਰੀ ਅੱਖ ਨਾਲ ਵੇਖਿਆ ਤੇ ਕਿਹਾ, 'ਥੋੜ੍ਹੇ-ਥੋੜ੍ਹੇ ਖਰਚੇ ਰਲ ਕੇ ਹੀ ਕਾਫੀ ਬਣ ਜਾਂਦੇ ਹਨ, ਪਰ ਹਾਂ, ਜੇ ਤੁਸੀਂ ਇਹ ਵੀ ਸਾਨੂੰ ਦੇਣ ਲਈ ਤਿਆਰ ਹੋ ਜਾਵੋ ਫਿਰ ਵੀ ਇਸ ਦਾ ਸਾਨੂੰ ਕੀ ਲਾਭ? ਸਾਨੂੰ ਕੋਈ ਮਾਇਆ ਤਾਂ ਮਿਲਣੀ ਨਹੀਂ, ਫਿਰ ਐਵੇਂ ਕਿਉਂ.....।'

'ਜੀ, ਸੰਗਤ ਆਵੇਗੀ, ਗੋਲਕ ਵਿਚ ਵੀ ਤਾਂ ਮਾਇਆ ਪਵੇਗੀ। ਉਸ ਨਾਲ ਇਹ ਸਾਰੇ ਖਰਚੇ ਚਲ ਜਾਣਗੇ' ਇਕ ਵੀਰ ਨੇ ਕਿਹਾ।

'ਉਹ ਤਾਂ ਉਂਝ ਵੀ ਪੈਂਦੀ ਹੈ। ਮੱਥਾ ਟੇਕਣ ਤਾਂ ਉਂਝ ਵੀ ਸਾਰਾ ਮੁਹੱਲਾ ਆਉਂਦਾ ਹੈ। ਸਾਰੇ ਗੁਰਮੁਖ ਪਰਿਵਾਰ ਹਨ। ਦੋ ਟਾਈਮ ਮੱਥਾ ਟੇਕਣ ਤੋਂ ਬਗੈਰ ਕੋਈ ਰਹਿੰਦਾ

ਹੀ ਨਹੀਂ। ਫਿਰ ਜੇ ਥੋੜ੍ਹੀ ਜਿਹੀ ਸੰਗਤ ਫਾਲਤੂ ਵੀ ਆ ਜਾਵੇ ਤਾਂ ਕਿੰਨੀ ਕੁ ਮਾਇਆ ਬਣੇਗੀ।'

ਕੁਝ ਨੌਜੁਆਨ ਸਿੰਘ ਗੁਰਦੁਆਰਾ ਕਮੇਟੀ ਦੀ ਇਹ ਗੱਲ ਸੁਣ ਕੇ ਬੜੇ ਗੁੱਸੇ ਵਿਚ ਆ ਗਏ ਤੇ ਕਮੇਟੀ ਪ੍ਰਤੀ ਅਪ-ਸ਼ਬਦ ਕਹਿਣ ਲੱਗੇ ਤਾਂ ਸੈਕਟਰੀ ਸਾਹਿਬ, ਜੋ ਕਾਫੀ ਦੇਰ ਤੋਂ ਸਿਰ ਤੇ ਹੱਥ ਰੱਖੇ ਦੂਰ ਦ੍ਰਿਸ਼ਟੀ ਨਾਲ ਸੋਚ ਰਹੇ ਸੀ, ਵਿਚੋਲਗੀ ਕਰਦੇ ਕਹਿਣ ਲੱਗੇ- 'ਇਉਂ ਕਰੋ ਜਵਾਨੋ, ਤੁਸੀਂ ਬਾਹਰ ਬੈਠੋ, ਅਸੀਂ ਹੁਣੇ ਸਲਾਹ ਕਰਕੇ ਤੁਹਾਨੂੰ ਦਸਦੇ ਹਾਂ।'

ਨੌਜਵਾਨਾਂ ਦੇ ਬਾਹਰ ਜਾਣ ਬਾਅਦ ਸੈਕਟਰੀ ਜੀ ਸਾਰੇ ਪ੍ਰਬੰਧਕਾਂ ਨੂੰ ਨੇੜੇ ਹੋ ਕੇ ਬੈਠਣ ਦਾ ਇਸ਼ਾਰਾ ਕਰਦੇ ਅਤਿ ਮੱਧਮ ਸੁਰ ਵਿਚ ਕਹਿਣ ਲੱਗੇ-'ਜਵਾਨਾਂ ਨਾਲ ਵਿਗਾੜ ਕੇ ਅਸੀਂ ਸਫਲ ਨਹੀਂ ਹੋ ਸਕਦੇ। ਕੱਲ੍ਹ ਨੂੰ ਸਾਨੂੰ ਇਹਨਾਂ ਦੀ ਹੀ ਲੋੜ ਪੈਣੀ ਹੈ। ਭੱਜ-ਨੱਠ ਤਾਂ ਇਹੀ ਕਰ ਸਕਦੇ ਹਨ, ਅਸੀਂ ਨਹੀਂ। ਇਕ ਗੱਲ ਹੋਰ, ਜੇਕਰ ਇਹ ਬੱਚੇ ਫਰੀ ਕੀਰਤਨ ਵੀ ਕਰੀ ਜਾਣ, ਸਵੇਰੇ ਸ਼ਾਮ ਪਾਠ ਕਰ ਦਿਆ ਕਰਨ ਤਾਂ ਮੈਂ ਤਾਂ ਕਹਿੰਦਾ ਹਾਂ, ਸਾਨੂੰ ਗ੍ਰੰਥੀ ਸਿੰਘ ਦੀ ਵੀ ਲੋੜ ਨਹੀਂ। 300/- ਰੁਪਿਆ ਸਿੱਧਾ ਉਹ ਹੀ ਬਚ ਜਾਊਗਾ।'

'ਅੱਜ ਕੱਲ੍ਹ ਭਾਵੇਂ ਗੁਰਦੁਆਰੇ ਦਾ ਹੀ ਪ੍ਰਬੰਧ ਕਰਨਾ ਹੋਵੇ, ਪਾਲਿਟਿਕਸ ਦੀ ਲੋੜ ਹੈ, ਦੂਰ-ਦ੍ਰਿਸ਼ਟੀ ਦੀ ਲੋੜ ਹੈ। ਇਹਨਾਂ ਨਾਲ ਵਿਗਾੜ ਕੇ ਅਸੀਂ ਸਫਲ ਨਹੀਂ ਹੋ ਸਕਦੇ। ਨਾ ਬਿਲਡਿੰਗ ਬਣ ਸਕਦੀ ਹੈ, ਨਾ ਸੋਨਾ ਲੱਗ ਸਕਦਾ ਤੇ ਨਾ ਹੀ ਆਪਣਾ ਗੁਰਦੁਆਰਾ ਇਲਾਕੇ ਦਾ ਕੇਂਦਰੀ ਸਥਾਨ ਬਣ ਸਕਦਾ ਹੈ। ਜੇ ਆਪਣੇ ਇਹ ਸੁਪਨੇ ਸਾਕਾਰ ਕਰਨੇ ਜੇ ਤਾਂ ਮੇਰੀ ਗੱਲ ਮੰਨੋ, ਇਹਨਾਂ ਨੌਜਵਾਨਾਂ ਨਾਲ ਕੋਈ ਸਮਝੌਤਾ ਕਰੋ। ਜੇ ਸ਼ੁਰੂ ਵਿਚ ਕੁਝ ਨੁਕਸਾਨ ਵੀ ਹੋਵੇ ਤਾਂ ਵੀ ਕੋਈ ਹਰਜ ਨਹੀਂ। ਪਹਿਲੇ ਚੱਟੀ, ਫਿਰ ਹੱਟੀ, ਆਖਰ ਤਾਂ ਹੀ ਖੱਟੀ ਮਿਲਦੀ ਹੈ'

ਬੜੇ ਮੱਧਮ ਜਿਹੇ ਸੁਰਾਂ ਵਿਚ ਕਮੇਟੀ ਨੇ ਫੈਸਲਾ ਕੀਤਾ ਤੇ ਬੱਚਿਆਂ ਨੂੰ ਅੰਦਰ ਬੁਲਾਇਆ। ਪ੍ਰਧਾਨ ਜੀ ਸਾਰੀ ਗੱਲ ਬਾਤ ਕਰਨ ਲੱਗੇ:

'ਬੱਚਿਓ ! ਤੁਸੀਂ ਕੌਮ ਦਾ ਸਰਮਾਇਆ ਹੋ। ਬੜੀ ਚੰਗੀ ਗੱਲ ਹੈ ਤੁਸੀਂ ਗੁਰੂ ਘਰ ਵਲ ਲੱਗੇ ਹੋ। ਇਸ ਪਾਸੇ ਲੱਗਿਆਂ ਹੀ ਮਾਣ ਮਿਲਦਾ ਹੈ ਤੇ ਸ਼ਾਂਤੀ ਮਿਲਦੀ ਹੈ। ਤੁਹਾਡੇ ਜਜ਼ਬਾਤ ਨੂੰ ਮੁਖ ਰਖਦਿਆਂ ਅਸੀਂ ਇਹ ਸੋਚਿਆ ਹੈ ਕਿ ਹਫਤਾਵਾਰੀ ਪ੍ਰੋਗਰਾਮ ਦੀ ਥਾਂ ਮਹੀਨੇ ਵਿਚ ਇਕ ਵਾਰੀ ਪ੍ਰੋਗਰਾਮ ਕਰ ਲਿਆ ਕਰੋ। ਦੇਗ ਆਦਿ ਦੀ ਸੇਵਾ

ਆਪੇ ਕਰ ਲਿਆ ਕਰੋ। ਤੁਸੀਂ ਸਿਰਫ ਕੀਰਤਨ ਭੇਟ ਜੋ ਵੀ ਆਵੇ ਸਾਨੂੰ ਦੇ ਦਿਆ ਕਰੋ। ਬਾਕੀ ਦਰੀਆਂ ਦੀ ਸੇਵਾ, ਜੋੜੇ ਦੀਆਂ ਟਿਕਟਾਂ ਦੀ ਸੇਵਾ ਅਸੀਂ ਆਪ ਤੁਹਾਡੇ ਲਈ ਕਰ ਦਿਆਂਗੇ। 'ਤੇ ਇੰਝ ਇਹ ਵਾਰਤਾਲਾਪ ਸਮਾਪਤ ਹੋਇਆ।

ਕਹਿੰਦੇ ਹਨ ਪਹਿਲਾਂ ਗੁਰਦੁਆਰੇ ਕੱਚੇ ਸਨ, ਪਰ ਸਿੱਖ ਪੱਕੇ ਸਨ, ਪਰ ਹੁਣ ਗੁਰਦੁਆਰੇ ਪੱਕੇ ਹਨ, ਪਰ ਸਿੱਖ ਕੱਚੇ ਹੋ ਗਏ ਹਨ। ਆਲੇ-ਦੁਆਲੇ ਝਾਤੀ ਮਾਰਨ ਤੇ ਪਤਾ ਲੱਗਦਾ ਹੈ ਕਿ ਸਾਡੇ ਗੁਰਦੁਆਰਿਆਂ ਦਾ ਪ੍ਰਬੰਧ ਉਹਨਾਂ ਲੋਕਾਂ ਦੇ ਹੱਥ ਹੈ ਜੋ ਸਿਰਫ ਬਿਲਡਿੰਗ ਬਣਾਉਣ ਤੇ ਸੋਨਾ ਲਗਾਉਣ ਦਾ ਚਾਅ ਰੱਖਦੇ ਹਨ। ਗੁਰਦੁਆਰੇ ਦਾ ਅਸਲ ਮੰਤਵ ਸਿੱਖੀ ਪ੍ਰਚਾਰ ਹੈ ਜੋ ਹੁਣ ਹੌਲੇ-ਹੌਲੇ ਅਲੋਪ ਹੁੰਦਾ ਜਾ ਰਿਹਾ ਹੈ। ਮੌਜੂਦਾ ਗੁਰਦੁਆਰਾ ਪ੍ਰਬੰਧ ਦੀ ਇਕ ਅਸਲ ਝਲਕ ਦਾ ਝਲਕਾਰਾ ਪਾ ਰਹੀ ਹੈ ਇਹ ਹੱਡ-ਬੀਤੀ।

ਗੁਰਦੁਆਰੇ ਪ੍ਰਚਾਰ ਦੇ ਕੇਂਦਰ ਹਨ ਜਾਂ ਪੂਜਾ ਦੇ ਮੱਠ ? ਇਹ ਇਕ ਵੱਡਾ ਸਵਾਲ ਹੈ।

★★★★★

## ਆਪਾਂ ਕਿਉਂ ਪਿੱਛੇ ਰਹੀਏ...।

ਪਿਛਲੇ ਦਿਨੀਂ ਇਕ ਵਿਚਾਰ ਗੋਸ਼ਟੀ ਸਮੇਂ ਸਬੰਧਿਤ ਵਿਸ਼ੇ ਪ੍ਰਤੀ ਆਪਣੇ ਵਿਚਾਰ ਪ੍ਰਗਟ ਕਰਨ ਹਿਤ ਸਟੇਜ ਤੇ ਪੁੱਜੇ ਡਾ: ਜਗਜੀਤ ਸਿੰਘ ਜੀ, ਪ੍ਰਿੰਸੀਪਲ ਗੁਰਮਤਿ ਕਾਲਜ, ਪਟਿਆਲਾ ਨੇ ਇਹਨਾਂ ਸ਼ਬਦਾਂ ਰਾਹੀਂ ਸ਼ੁਰੂਆਤ ਕੀਤੀ-''ਅੱਜ ਤੋਂ 29 ਸਾਲ ਪਹਿਲਾਂ ਮੈਂ ਇਕ ਗਲਤੀ ਕੀਤੀ ਸੀ, ਆਪਣੇ ਨਾਮ ਦੇ ਨਾਲ ਜਾਤ ਲਿਖਵਾਈ ਸੀ। ਹੁਣ ਮੈਂ ਆਪਣੀ ਗਲਤੀ ਮਹਿਸੂਸ ਕਰਦਾ ਹਾਂ ਤੇ ਆਪਣੇ ਨਾਂ ਦੇ ਨਾਲ ਜਾਤ ਲਿਖਣੀ ਤੇ ਕਹਿਣੀ ਛੱਡ ਦਿੱਤੀ ਹੈ।''

ਇਕ ਵਿਦਵਾਨ ਬਜ਼ੁਰਗ ਦੀ ਇਸ ਭਾਵਨਾ ਤੇ ਦਲੇਰੀ ਨਾਲ ਸਾਡੀ 'ਜਾਤ-ਪਾਤ ਛੱਡੋ ਲਹਿਰ' ਨੂੰ ਬੜਾ ਉਤਸ਼ਾਹ ਮਿਲਦਾ ਹੈ।

ਆਓ ਆਪਾਂ ਕਿਉਂ ਪਿੱਛੇ ਰਹੀਏ ? ਨਾਵਾਂ ਨਾਲੋਂ ਜਾਤ-ਪਾਤ ਲਿਖਣੀ ਤੇ ਕਹਿਣੀ ਛੱਡ ਦੇਈਏ।

ਜਾਣਹੁ ਜੋਤਿ ਨ ਪੂਛਹੁ ਜਾਤੀ।।

★★★★★

# ਆਤਮ ਹੱਤਿਆ ਜਾਂ ਨਿਸ਼ਚਾ ਤੇ ਜਿੱਤ

ਪਿਛਲੇ ਦਿਨੀਂ ਇਕ ਸਮਾਚਾਰ ਸੀ ਕਿ ਭਾਰਤ ਵਿਚ ਹਰ 10 ਮਿੰਟ 'ਚ ਇਕ ਬੰਦਾ ਆਤਮ ਹੱਤਿਆ ਕਰਦਾ ਹੈ। ਇਸ ਵਿਚ ਸਭ ਤੋਂ ਵੱਧ ਗਿਣਤੀ ਕੇਰਲਾ ਰਾਜ ਦੀ ਹੈ। ਉਥੇ ਪੜ੍ਹੇ ਲਿਖੇ ਸਭ ਤੋਂ ਵੱਧ ਹਨ। ਵੱਡੇ-ਵੱਡੇ ਡਾਕਟਰ, ਵਕੀਲ, ਸਾਇੰਸਦਾਨ ਆਦਿ ਵੀ ਆਤਮ ਹੱਤਿਆ ਕਰਨ ਵਾਲਿਆਂ ਵਿਚ ਸ਼ਾਮਲ ਹਨ। ਚੰਗੇ-ਚੰਗੇ ਰੱਜੇ-ਪੁੱਜੇ ਲੋਕ ਵੀ ਆਤਮ ਹੱਤਿਆ ਕਰਦੇ ਹਨ। ਸਪੱਸ਼ਟ ਹੈ ਕਿ ਕੇਵਲ ਭੁੱਖ ਕਰਕੇ ਜਾਂ ਅਨਪੜ੍ਹਤਾ ਕਰਕੇ ਹੀ ਆਤਮ ਹੱਤਿਆ ਨਹੀਂ ਹੁੰਦੀ, ਹੋਰ ਵੀ ਕਾਰਣ ਹਨ।

ਇਹ ਕਾਰਣ ਕਿਹੜੇ ਹਨ?

ਗਹੁ ਨਾਲ ਵਾਚਣ ਤੇ ਪਤਾ ਲੱਗਦਾ ਹੈ ਕਿ ਪਰਿਵਾਰਕ ਖਿੱਚੋਤਾਣ, ਅਫਸਰ ਨਾਲ ਵਿਗਾੜ, ਪਿਆਰ ਵਿਚ ਅਸਫ਼ਲਤਾ ਆਦਿ ਮੁੱਖ ਕਾਰਣ ਹਨ।

ਸਪੱਸ਼ਟ ਹੈ ਕਿ ਜੋ ਲੋਕ ਆਪਣੇ ਆਲੇ-ਦੁਆਲੇ ਨੂੰ ਸਮਝ ਨਹੀਂ ਸਕਦੇ, ਜੋ ਲੋਕ ਸੁੱਖਾਂ ਦੀ ਸੇਜ ਦੇ ਆਦੀ ਹੁੰਦੇ ਹਨ, ਜੋ ਲੋਕ ਦੁੱਖ, ਕਠਿਨਾਈ ਦਾ ਸਾਹਮਣਾ ਨਹੀਂ ਕਰ ਸਕਦੇ, ਉਹ ਆਤਮ ਹੱਤਿਆ ਕਰਦੇ ਹਨ।

ਮੇਰਾ ਵਿਚਾਰ ਹੈ ਕਿ ਜੇ ਉਪਰੋਕਤ ਸਾਰੇ ਲੋਕ

ਕੇਤਿਆ ਦੂਖ ਭੂਖ ਸਦ ਮਾਰ।।
ਏਹਿ ਭਿ ਦਾਤਿ ਤੇਰੀ ਦਾਤਾਰ।।

ਦੀ ਫਿਲਾਸਫੀ ਤੇ ਤੁਰ ਪੈਣ ਤਾਂ ਕਦੇ ਆਤਮ ਹੱਤਿਆ ਦੀ ਨੌਬਤ ਨਹੀਂ ਆਵੇਗੀ।

ਅੱਜ ਦੁਨੀਆਂ ਭਰ ਅਤੇ ਵਿਸ਼ੇਸ਼ਕਰ ਭਾਰਤ ਵਿਚ ਇਸ ਫਿਲਾਸਫੀ ਦੇ ਪ੍ਰਚਾਰ ਦੀ ਲੋੜ ਹੈ।

ਅੰਗ੍ਰੇਜ਼ੀ ਦਾ ਇਹ ਅਖਾਣ ਹੈ :

Hope for the best, Prepare for the worst.

ਭਾਵ : ਚੰਗੇ ਹੋਣ ਦੀ ਆਸ ਰੱਖੋ, ਪਰ ਜੇ ਮਾੜਾ ਹੋ ਪਵੇ ਤਾਂ ਤਿਆਰੀ ਰੱਖੋ।

ਪਿਛਲੇ ਸਮੇਂ ਵਿਚ ਮੰਡਲ ਕਮਿਸ਼ਨ ਦੀ ਰਿਪੋਰਟ ਵਿਰੁੱਧ ਬਹੁਤ ਸਾਰੇ ਵਿਦਿਆਰਥੀਆਂ ਨੇ ਆਪਣੇ ਆਪ ਨੂੰ ਅੱਗ ਲਾ ਕੇ ਜਾਂ ਜ਼ਹਿਰ ਖਾ ਕੇ ਮਾਰਨ ਦਾ

ਯਤਨ ਕੀਤਾ ਅਤੇ ਬਹੁਤ ਸਾਰੇ ਮਰੇ ਵੀ ਸਨ। ਕੀ ਕਿਸੇ ਸਮੱਸਿਆ ਦਾ ਹੱਲ ਕਰਨ ਹਿੱਤ ਆਤਮ ਹੱਤਿਆ ਕਰਨੀ ਯੋਗ ਹੈ? ਕੀ ਇਹ ਘਟਨਾਵਾਂ ਬਹੁਤਾ ਕਰਕੇ ਕਿਸੇ ਉਕਸਾਹਟ ਜਾਂ ਰਾਜਸੀ ਪਾਰਟੀਆਂ ਵਲੋਂ ਦਿੱਤੇ ਜੋਸ਼ ਵਿਚ ਨਹੀਂ ਹੋਈਆਂ?

ਇਕ ਗੱਲ ਹੋਰ ਵੀ ਹੈ ਕਿ ਜੋ ਦੇਸ਼ ਦੇ ਪੱਤਰਕਾਰਾਂ ਤੇ ਖੋਜੀਆਂ ਨੂੰ ਜ਼ਰੂਰ ਕਰਨੀ ਚਾਹੀਦੀ ਹੈ। ਇਸ ਦੌਰ ਵਿਚ ਜਿੰਨੇ ਵੀ ਵਿਦਿਆਰਥੀ ਮਰੇ ਹਨ, ਉਹਨਾਂ ਦੇ ਪਰਿਵਾਰਕ ਹਾਲਾਤ ਦਾ ਅਧਿਐਨ ਕਰਨ। ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਇਹਨਾਂ ਵਿਚੋਂ ਬਹੁਤੇ ਲੋਕ ਪਹਿਲਾਂ ਹੀ 'ਮਰਨ' ਦਾ ਮਨ ਬਣਾ ਚੁੱਕੇ ਹੋਣ, ਦੁਨੀਆਂ ਤੋਂ ਤੰਗ ਆ ਚੁੱਕੇ ਹੋਣ ਅਤੇ ਬਹਾਨਾ ਮੰਡਲ ਕਮਿਸ਼ਨ ਦਾ ਬਣਾ ਲਿਆ ਹੋਵੇ।

ਆਪਣੇ ਆਪ ਨੂੰ ਮਾਰਨਾ ਕਿਸੇ ਸਮੱਸਿਆ ਦਾ ਹੱਲ ਨਹੀਂ ਹੈ, ਸਗੋਂ ਸਮੱਸਿਆ ਤੋਂ ਡਰ ਕੇ ਭੱਜਣ ਵਾਲੀ ਗੱਲ ਹੈ। ਆਮ ਕਰਕੇ ਕਿਹਾ ਜਾਂਦਾ ਹੈ ਕਿ ਮੈਂ ਫਲਾਂ ਟੀਚੇ ਦੀ ਪੂਰਤੀ ਕਰਨੀ ਸੀ, ਉਹ ਨਹੀਂ ਕਰ ਸਕਿਆ, ਸੋ ਹੁਣ ਨਿਰਾਸ਼ ਹੋ ਕੇ ਆਤਮ ਹੱਤਿਆ ਕਰ ਰਿਹਾ ਹਾਂ।

ਪਰ ਸਿੱਖੀ ਜੀਵਨ ਜਾਚ ਇਹ ਦਰਸਾਉਂਦੀ ਹੈ ਕਿ ਮੈਂ ਨਿਸਚਾ ਕਰ ਕੇ ਅਪਣੀ ਜਿੱਤ ਕਰਨੀ ਹੈ। ਜਦ ਤੱਕ ਮੈਂ ਫਲਾਂ ਟੀਚਾ ਨਹੀਂ ਪ੍ਰਾਪਤ ਕਰ ਲੈਂਦਾ. ਜੂਝਦਾ ਰਹਾਂਗਾ, ਜੂਝਦਾ ਰਹਾਂਗਾ... ਅਤੇ ਜਿੱਤ ਹਾਸਲ ਕਰਕੇ ਹੀ ਰਹਾਂਗਾ।

★ ★ ★ ★ ★

## ਬੀ.ਬੀ.ਸੀ. ਨੇ ਅੰਮ੍ਰਿਤ ਛਕਿਆ ਹੈ ?

ਦਰਬਾਰ ਸਾਹਿਬ ਦੇ ਫ਼ੌਜੀ ਸਾਕੇ ਵੇਲੇ ਅਖ਼ਬਾਰਾਂ ਅਤੇ ਹਰ ਤਰ੍ਹਾਂ ਦੀਆਂ ਸੰਚਾਰ ਮਾਧਿਅਮਾਂ ਦੀਆਂ ਖ਼ਬਰਾਂ ਤੇ ਸੈਂਸਰ ਲਗਾ ਹੋਇਆ ਸੀ। ਹਰ ਕੋਈ ਅਸਲ ਖ਼ਬਰ ਜਾਣਨਾ ਚਾਹੁੰਦਾ ਸੀ। ਇਸ ਦਾ ਇਕੋ ਇਕ ਵਸੀਲਾ ਸੀ.ਬੀ.ਬੀ.ਸੀ. । ਸਵੇਰੇ-ਸ਼ਾਮ ਹਰ ਕੋਈ ਇਸ ਦੇ ਸਮਾਚਾਰ ਬੁਲਿਟਨ ਦੀ ਉਡੀਕ ਕਰਦਾ ਸੀ ਅਤੇ ਉਸ ਉੱਤੇ ਪੂਰਾ ਵਿਸ਼ਵਾਸ ਰੱਖਦਾ ਸੀ। ਘਰਾਂ ਵਿਚ ਬੱਚੇ ਵੀ ਸੁਣਦੇ ਸੀ। ਇਕ ਛੋਟਾ ਬੱਚਾ ਪੁੱਛ ਬੈਠਾ : "ਮੰਮੀ ਜੀ ! ਬੀ.ਬੀ.ਸੀ. ਨੇ ਅੰਮ੍ਰਿਤ ਛਕਿਆ ਹੋਇਆ ਹੈ ਜੋ ਸਦਾ ਸੱਚ ਬੋਲਦਾ ਹੈ।"

★ ★ ★ ★ ★

# ਲੁਧਿਆਣੇ ਦੇ ਗੁਰਦੁਆਰਿਆਂ ਦਾ ਇਕ ਸਰਵੇ

ਪਿਛਲੇ ਦਿਨੀਂ ਲੁਧਿਆਣਾ ਦੇ ਗੁਰਦੁਆਰਿਆਂ ਦਾ ਇਕ ਸੰਖੇਪ ਸਰਵੇ ਕੀਤਾ। ਸੰਖੇਪ ਵਿਚ ਹੇਠ ਲਿਖੇ ਸਿੱਟੇ ਨਿਕਲੇ :

(1) ਲਗਪਗ 70% ਗੁਰਦੁਆਰੇ ਪੁਰਾਣੀਆਂ ਬਿਲਡਿੰਗਾਂ ਢਾਹ ਕੇ ਜਾਂ ਨਵੀਆਂ ਥਾਵਾਂ ਤੇ ਵੱਡੀਆਂ ਥਾਵਾਂ ਉਤੇ ਨਵੀਆਂ ਬਿਲਡਿੰਗਾਂ ਉਸਾਰ ਰਹੇ ਹਨ।

(2) ਲਗਪਗ 92% ਗੁਰਦੁਆਰਿਆਂ ਦੀਆਂ ਪ੍ਰਬੰਧਕ ਕਮੇਟੀਆਂ ਦੀਆਂ ਮੀਟਿੰਗਾਂ ਵਿਚ ਬਿਲਡਿੰਗ ਉਸਾਰੀ ਦੀਆਂ ਗੱਲਾਂ ਚਲਦੀਆਂ ਹਨ। ਇਲਾਕੇ ਵਿਚ ਪ੍ਰਚਾਰ ਦੀ ਲਹਿਰ ਤੇਜ਼ ਕਰਨ ਦੀ ਗੱਲ ਕੇਵਲ 2 ਗੁਰਦੁਆਰਿਆਂ ਦੇ ਏਜੰਡੇ ਵਿਚ ਹੀ ਮਿਲੀ।

(3) 85% ਗੁਰਦੁਆਰਿਆਂ ਦੇ ਨਾਲ ਲਾਇਬ੍ਰੇਰੀਆਂ ਨਹੀਂ ਹਨ। ਜੇ ਕੋਈ ਕਹੇ ਮੈਂ ਗੁਰਬਾਣੀ ਬਾਰੇ ਪੁਸਤਕ ਪੜ੍ਹਨੀ ਹੈ ਤਾਂ ਪ੍ਰਬੰਧਕਾਂ ਦਾ ਉੱਤਰ ਹੋਵੇਗਾ, "ਬੇਟਾ, ਗੁਰਦੁਆਰੇ ਦਾ ਪੱਥਰ ਚੱਟ ਲੈ, ਕਿਤਾਬ ਕੀ ਕਰਨੀ ਐ?"

(4) 40% ਗੁਰਦੁਆਰਿਆਂ ਵਿਚ ਲੰਗਰ ਦੀ ਵੱਖਰੀ ਬਿਲਡਿੰਗ ਬਣੀ ਹੋਈ ਹੈ, ਪਰ ਇਹਨਾਂ 'ਚੋਂ ਕੇਵਲ 8% ਵਿਚ ਹੀ ਲੰਗਰ ਮਿਲਦਾ ਹੈ। ਬਾਕੀਆਂ ਪਾਸ ਲੰਗਰ ਦੀਆਂ ਬਿਲਡਿੰਗਾਂ ਤਾਂ ਹਨ, ਪਰ ਲੰਗਰ ਨਹੀਂ।

(5) ਕੇਵਲ 12% ਗੁਰਦੁਆਰਿਆਂ ਵਿਚ ਬੱਚਿਆਂ ਲਈ ਕੀਰਤਨ ਸਿਖਲਾਈ ਦਾ ਪ੍ਰਬੰਧ ਕੀਤਾ ਹੋਇਆ ਹੈ। ਬਾਕੀ ਗੁਰਦੁਆਰਿਆਂ ਦੇ ਪ੍ਰਬੰਧਕ ਫਰਮਾਂਦੇ ਹਨ--ਇਸ ਦੀ ਲੋੜ ਨਹੀਂ ਹੈ।

(6) ਭਰੋਸੇ ਯੋਗ ਸੂਤਰਾਂ ਦੇ ਅਨੁਮਾਨ ਮੁਤਾਬਕ ਪਤਾ ਲੱਗਾ ਕਿ 30% ਗੁਰਦੁਆਰਿਆਂ ਦਾ ਬੈਂਕ ਬੈਲੰਸ 2 ਲੱਖ ਤੋਂ ਵੱਧ ਹੈ, 20% ਦਾ 1 ਲੱਖ ਤੋਂ ਵੱਧ ਤੇ ਬਾਕੀ ਕਰੀਬ ਹਰੇਕ ਦਾ 50% ਹਜ਼ਾਰ ਤੋਂ ਵੱਧ ਬੈਲੰਸ ਹੈ।

(7) ਕੇਵਲ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਸਰਾਭਾ ਨਗਰ ਲਿਟਰੇਚਰ ਛਾਪ ਕੇ ਵੰਡਦਾ ਹੈ। 12% ਗੁਰਦੁਆਰੇ ਬਾਹਰੋਂ ਲਿਟਰੇਚਰ ਮੰਗਵਾ ਕੇ ਸੰਗਤ ਵਿਚ ਵੰਡਦੇ ਹਨ ਤੇ ਬਾਕੀ ਲਗਪਗ 85% ਲਿਟਰੇਚਰ ਦਾ ਕੰਮ ਫਜ਼ੂਲ ਸਮਝਦੇ ਹਨ।

(8) ਕੇਵਲ 30% ਗੁਰਦੁਆਰਿਆਂ 'ਚ ਸਵੇਰੇ ਸ਼ਾਮ ਦੀਵਾਨ ਸਜਦੇ ਹਨ।

ਕੁਲ 10% ਗੁਰਦੁਆਰਿਆਂ ਵਿਚ ਵਰਣਨਯੋਗ ਹਾਜ਼ਰੀ ਹੁੰਦੀ ਹੈ। ਬਾਕੀਆਂ ਵਿਚ ਗਿਣਵੇਂ ਸਰੀਰ ਹੀ ਹੁੰਦੇ ਹਨ।

(9) ਇਕ ਉਤਸ਼ਾਹ ਭਰਪੂਰ ਰਿਪੋਰਟ ਵੀ ਹੈ ਕਿ 42% ਗੁਰਦੁਆਰਿਆਂ ਦੇ ਨਾਲ ਡਿਸਪੈਂਸਰੀਆਂ ਹਨ ਤੇ ਹੋਰ 20% ਇਸ ਬਾਰੇ ਸੋਚ ਰਹੇ ਹਨ।

ਉਪਰੋਕਤ ਸਰਵੇ ਸਾਨੂੰ ਹਲੂਣਾ ਦਿੰਦਾ ਹੈ--ਜੇ ਪ੍ਰਬੰਧਕ ਨਹੀਂ ਸੋਚਦੇ ਤਾਂ ਘੱਟੋ-ਘੱਟ ਹਰ ਇਲਾਕੇ ਦੀ ਸੰਗਤ ਹੀ ਜਾਗਰੂਪ ਹੋਵੇ। ਜਿੰਨੀਆਂ ਬਿਲਡਿੰਗਾਂ ਜ਼ਰੂਰੀ ਸਨ, ਓਨੀਆਂ ਲਗਪਗ ਹਰ ਗੁਰਦੁਆਰੇ ਪਾਸ ਹਨ, ਪਰ ਹੁਣ ਜਦ ਬੈਂਕ ਬੈਲੰਸ ਵੱਧਦਾ ਜਾਂਦਾ ਹੈ ਤਾਂ ਪ੍ਰਬੰਧਕ ਸੋਚਦੇ ਹਨ ਕਿ ਪੁਰਾਣਾ ਢਾਹ ਕੇ ਨਵਾਂ ਬਣਾਈਏ। ਇਸ ਦੇਖਾ ਦੇਖੀ ਭੇਡ ਚਾਲ ਨੂੰ ਰੋਕੀਏ ਤੇ ਹੇਠ ਲਿਖੇ ਅਨੁਸਾਰ ਨਿੱਗਰ ਕਦਮ ਪੁੱਟੀਏ ਤਾਂ ਹੀ ਸਮਾਜ ਦਾ ਭਲਾ ਹੋਵੇਗਾ :

(ੳ) ਇਕ ਆਲੀਸ਼ਾਨ ਲਾਇਬ੍ਰੇਰੀ ਜ਼ਰੂਰ ਹੋਵੇ, ਜਿਹੜੀ ਸੱਚਮੁਚ ਕਾਰਜਸ਼ੀਲ ਹੋਵੇ।

(ਅ) ਇਕ ਡਿਸਪੈਂਸਰੀ ਹੋਵੇ।

(ੲ) ਬੱਚਿਆਂ ਨੂੰ ਕੀਰਤਨ ਸਿਖਲਾਈ ਦਾ ਪ੍ਰਬੰਧ ਹੋਵੇ। ਭਾਵੇਂ ਸਾਲ ਵਿਚ 3-4 ਮਹੀਨਿਆਂ ਦਾ ਹੋਵੇ।

(ਸ) ਬੱਚਿਆਂ ਦੇ ਛਿਮਾਹੀ/ਸਾਲਾਨਾ ਕੀਰਤਨ, ਲੈਕਚਰ, ਕਵਿਤਾ ਮੁਕਾਬਲੇ ਹੋਣ ਤੇ ਇਨਾਮ ਵੰਡੇ ਜਾਣ।

(ਹ) ਹਰ ਮਹੀਨੇ ਘਟੋ-ਘਟ ਇਕ ਦੋ ਹਜ਼ਾਰ ਦੀ ਗਿਣਤੀ ਵਿਚ ਫਰੀ ਲਿਟਰੇਚਰ ਇਲਾਕੇ ਵਿਚ ਵੰਡਿਆ ਜਾਵੇ।

* * * * *

## ਦਲੀਲ ਵਿਚ ਜ਼ੋਰ ਪਾਈਏ-ਦਲੀਲ ਉਤੇ ਜ਼ੋਰ ਨਾ ਲਾਈਏ

ਕਈ ਵੇਰਾਂ ਬਹਿਸ ਕਰਦੇ-ਕਰਦੇ ਅਸੀਂ ਉੱਚੀ ਜਾਂ ਕੌੜਾ ਬੋਲ ਕੇ ਆਪਣਾ ਪੱਖ ਸਹੀ ਸਾਬਤ ਕਰਨ ਦਾ ਜਤਨ ਕਰਦੇ ਹਾਂ।

ਚੰਗਾ ਹੋਵੇ ਜੇ ਸਾਡੀ ਦਲੀਲ ਵਿਚ ਜ਼ੋਰ ਹੋਵੇ। ਫਿਰ ਦਲੀਲ ਉਤੇ ਜ਼ੋਰ ਲਾਉਣ ਦੀ ਲੋੜ ਨਹੀਂ ਰਹਿੰਦੀ। ਉੱਚੀ ਬੋਲਣਾ, ਗੁੱਸਾ ਕਰਨਾ, ਰੋਹਬ ਪਾ ਕੇ ਦਲੀਲ ਦੇਣ ਦਾ ਭਾਵ ਹੈ: ਸਾਡਾ ਪੱਖ ਕਮਜ਼ੋਰ ਹੈ।

* * * * *

# ਸੇਵਾਦਾਰ ਦੇ ਗੁਣ

ਓਮ ਪ੍ਰਕਾਸ਼ ਜੀ ਨੂੰ ਗੁਰਦੁਆਰੇ ਸੇਵਾ ਕਰਨ ਦਾ ਵੱਡਾ ਸ਼ੌਂਕ ਸੀ। ਉਹ ਹਰ ਐਤਵਾਰ ਦਿੱਲੀ ਦੇ ਇਕ ਇਤਿਹਾਸਕ ਗੁਰਦੁਆਰਾ ਸਾਹਿਬ ਵਿਖੇ ਸੇਵਾ ਕਰਦਾ ਸੀ, ਪਰ ਸ਼ਹਿਰ ਦੇ ਪਤਵੰਤਿਆਂ ਵਿਚ ਗਿਣਿਆ ਜਾਣ ਵਾਲਾ ਓਮ ਪ੍ਰਕਾਸ਼ ਪਿਛਲੇ ਛੇ ਮਹੀਨਿਆਂ ਤੋਂ ਉਸ ਗੁਰਦੁਆਰਾ ਸਾਹਿਬ ਨਹੀਂ ਗਿਆ।

ਪੁੱਛਣ ਤੇ ਪਤਾ ਲੱਗਾ ਕਿ ਇਕ ਦਿਨ ਇਕ ਸੇਵਾਦਾਰ ਬੜੇ ਗੁੱਸੇ ਵਿਚ ਉਸ ਨਾਲ ਬੋਲਿਆ ਸੀ। ਲੰਗਰ ਦੀ ਸੇਵਾ ਕਰਦੇ-ਕਰਦੇ ਉਸ ਦਾ ਰੁਮਾਲ ਸਿਰ ਤੋਂ ਲਹਿ ਗਿਆ ਸੀ ਅਤੇ ਉਥੇ ਖੜ੍ਹੇ ਸੇਵਾਦਾਰ ਨੇ ਬੜੇ ਰੋਹਬ ਅਤੇ ਕੜਕਵੀਂ ਜ਼ੁਬਾਨ ਨਾਲ ਓਮ ਪ੍ਰਕਾਸ਼ ਨੂੰ ਸਿਰ ਤੇ ਰੁਮਾਲ ਰੱਖਣ ਲਈ ਕਿਹਾ ਸੀ।

ਓਮ ਪ੍ਰਕਾਸ਼ ਦੇ ਮਨ ਨੂੰ ਏਨੀ ਠੇਸ ਲੱਗੀ, ਏਨੀ ਸ਼ਰਮਿੰਦਗੀ ਮਹਿਸੂਸ ਹੋਈ ਕਿ ਉਸ ਨੇ ਗੁਰਦੁਆਰੇ ਜਾਣਾ ਹੀ ਛੱਡ ਦਿੱਤਾ।

ਅਮਰਜੀਤ ਸਿੰਘ, ਚੰਡੀਗੜ੍ਹ ਦੇ ਇਕ ਕਾਲਜ ਵਿਚ ਅੰਗ੍ਰੇਜ਼ੀ ਦਾ ਪ੍ਰੋਫੈਸਰ ਹੈ। ਪੁੱਤਰਾਂ-ਪੋਤਰਿਆਂ ਦੇ ਨਾਲ ਸਾਰਾ ਪਰਿਵਾਰ ਸ੍ਰੀ ਅੰਮ੍ਰਿਤਸਰ ਵਿਖੇ ਇਤਿਹਾਸਕ ਗੁਰਦੁਆਰਿਆਂ ਦੇ ਦਰਸ਼ਨਾਂ ਲਈ ਗਿਆ। ਇਕ ਗੁਰਦੁਆਰਾ ਸਾਹਿਬ ਵਿਖੇ ਦਰਸ਼ਨਾਂ ਉਪਰੰਤ ਜਦ ਉਹ ਬਾਹਰ ਆਏ ਤਾਂ ਅਮਰਜੀਤ ਸਿੰਘ ਬੂਟ ਪਾ ਚੁੱਕਾ ਸੀ। ਛੋਟਾ ਜਿਹਾ ਬੱਚਾ ਵੀ ਜੋੜੇ ਪਾ ਚੁੱਕਾ ਸੀ ਤੇ ਖੇਡਦਾ-ਖੇਡਦਾ ਦੁਬਾਰਾ ਗੁਰਦੁਆਰਾ ਸਾਹਿਬ ਦੇ ਵਿਹੜੇ ਵੱਲ ਦੌੜਿਆ।

ਬੱਚੇ ਨੂੰ ਪਕੜਦੇ-ਪਕੜਦੇ ਪ੍ਰੋਫੈਸਰ ਅਮਰਜੀਤ ਸਿੰਘ ਦੇ ਗੁਰਦੁਆਰਾ ਸਾਹਿਬ ਜੀ ਦੇ ਡਿਉਢੀ ਤੋਂ ਪਹਿਲਾਂ ਹੀ ਪੈਰ ਧੋਣ ਵਾਲੇ ਪਾਣੀ ਦੇ ਚੁਬੱਚੇ ਤੋਂ ਵੀ ਕਾਫੀ ਪਹਿਲਾਂ ਸੰਗਮਰਮਰ ਦੀ ਸਿਲ੍ਹ ਤੇ ਦੋ ਤਿੰਨ ਕਦਮ ਬੂਟਾਂ ਸਮੇਤ ਅਨਜਾਣੇ, ਅਣਚਾਹੇ ਪੈਰ ਪੈ ਗਏ।

ਡਿਉਢੀ ਤੇ ਖੜੇ ਚੋਬਦਾਰ ਨੇ ਕੜਕ ਕੇ ਸਰਦਾਰ ਜੀ ਨੂੰ ਮੋਟੀ ਜਿਹੀ, ਭਾਰੀ ਜਿਹੀ ਝਾੜ ਪਾਈ।

ਪ੍ਰੋਫੈਸਰ ਸਾਹਿਬ ਨੇ ਇਕ ਦਿਨ ਉਪਰੋਕਤ ਘਟਨਾ ਕਾਲਜ ਦੇ ਵਿਦਿਆਰਥੀਆਂ ਨੂੰ ਸੁਣਾ ਦਿੱਤੀ ਤੇ ਕਿਹਾ ਕਿ ਚਾਹ ਕੇ ਵੀ ਹੁਣ ਉਹਨਾਂ ਦਾ ਦਿਲ ਉਸ ਗੁਰਦੁਆਰਾ

ਸਾਹਿਬ ਵਿਚ ਜਾਣ ਨੂੰ ਨਹੀਂ ਕਰਦਾ।

ਐਸੀਆਂ ਇਕ ਜਾਂ ਦੋ ਨਹੀਂ ਅਨੇਕਾਂ ਘਟਨਾਵਾਂ ਹਨ। ਭਾਵੇਂ ਓਮ ਪ੍ਰਕਾਸ਼ ਅਤੇ ਪ੍ਰੋ: ਅਮਰਜੀਤ ਸਿੰਘ ਜੀ ਦੀ ਗਲਤੀ ਹੈ ਕਿ ਉਹਨਾਂ ਨੂੰ ਏਨੀ ਕੁ ਘਟਨਾ ਨਾਲ ਗੁਰੂ ਨਾਲ ਤਾਂ ਨਹੀਂ ਰਿਸ਼ਤਾ ਤੋੜ ਲੈਣਾ ਚਾਹੀਦਾ, ਪਰ ਦੂਜੇ ਪਾਸੇ ਸੇਵਾਦਾਰਾਂ ਦੇ ਸੁਭਾਅ ਅਤੇ ਟਰੇਨਿੰਗ ਬਾਰੇ ਵੀ ਇਕ ਵੱਡਾ ਸਵਾਲੀਆ ਨਿਸ਼ਾਨ ਖੜ੍ਹਾ ਹੁੰਦਾ ਹੈ।

ਲੰਗਰ, ਜੋੜਿਆਂ ਆਦਿ ਦੀ ਸੇਵਾ ਕਰਦਿਆਂ ਸਾਨੂੰ ਆਪਣੇ ਸੁਭਾਅ ਬਾਰੇ, ਗੱਲਬਾਤ ਬਾਰੇ ਵਿਸ਼ੇਸ਼ ਤੌਰ ਤੇ ਸੁਚੇਤ ਹੋਣਾ ਚਾਹੀਦਾ ਹੈ। ਸੇਵਾ ਕਰਦਿਆਂ ਗੁੱਸਾ ਕਰਨਾ ਤਾਂ ਇਉਂ ਹੈ, ਜਿਵੇਂ ਹਾਥੀ ਇਸ਼ਨਾਨ ਕਰਨ ਉਪਰੰਤ ਤੁਰੰਤ ਆਪਣੇ ਆਪ ਤੇ ਮਿੱਟੀ ਪਾਉਣੀ ਸ਼ੁਰੂ ਕਰ ਦਿੰਦਾ ਹੈ। ਗੁੱਸਾ ਕਰਨ ਨਾਲ ਜਿਥੇ ਸਾਡੀ ਸੇਵਾ ਤਾਂ ਵਿਅਰਥ ਹੋਈ ਹੀ, ਉਥੇ ਜਿਸ ਵਿਅਕਤੀ ਤੇ ਗੁੱਸਾ ਕੀਤਾ ਹੋਵੇ, ਉਸ ਦਾ ਵੀ ਮਨ ਡੋਲ ਜਾਂਦਾ ਹੈ।

ਅਤਿ ਦੀ ਨਿਮਰਤਾ ਤੇ ਸਹਿਜ ਇਕ ਸੇਵਾਦਾਰ ਦੇ ਵੱਡੇ ਗੁਣ ਹਨ।

★ ★ ★ ★ ★

## ਦਸਤਾਰ ਸਜਾਉਣ ਦੀ ਰਸਮ

ਸਿੱਖ ਰਹਿਤ ਮਰਯਾਦਾ ਵਿੱਚ ਸਿੱਖਾਂ ਲਈ ਦਸਤਾਰ ਸਜਾਉਣ ਲਈ ਕਿਤੇ ਵੀ ਦਸਤਾਰ ਸਜ਼ਾਉਣ ਦੀ ਰਸਮ ਦਾ ਜ਼ਿਕਰ ਨਹੀਂ ਹੈ, ਪਰ ਫਿਰ ਵੀ ਜਦੋਂ ਕਿਸੇ ਨੌਜਵਾਨ ਤੋਂ ਪੁੱਛੀਦਾ ਹੈ ਕਿ ਤੁਸੀਂ ਪਟਕੇ ਦੀ ਥਾਂ 'ਤੇ ਦਸਤਾਰ ਕਿਉਂ ਨਹੀਂ ਸਜਾਉਂਦੇ, ਤਾਂ ਕਈ ਵਾਰ ਜਵਾਬ ਇਹ ਹੁੰਦਾ ਹੈ ਕਿ ਅਜੇ ਸਾਡੀ ਦਸਤਾਰ ਸਜਾਉਣ ਦੀ ਰਸਮ ਨਹੀਂ ਹੋਈ । ਨੌਜਵਾਨੋਂ, ਤੁਸੀਂ ਕਿਸੇ ਵੇਲੇ ਵੀ ਦਸਤਾਰ ਸਜਾਉਣੀ ਅਰੰਭ ਕਰ ਸਕਦੇ ਹੋ।

ਇਸ ਲਈ ਕਿਸੇ ਖ਼ਾਸ ਰਸਮ ਦੀ ਲੋੜ ਨਹੀਂ। ਚੰਗਾ ਹੋਵੇ ਜੇਕਰ ਗੁਰੂ ਸਾਹਿਬ ਅੱਗੇ ਅਰਦਾਸ ਕਰਕੇ ਆਪ ਹੀ ਦਸਤਾਰ ਸਜਾਉਣੀ ਅਰੰਭ ਕਰ ਦਿਉ।

ਜਿਹੜੇ ਮਾਤਾ-ਪਿਤਾ ਫਿਰ ਵੀ ਉਪਰੋਕਤ ਰਸਮ ਨਿਭਾਉਣਾ ਚਾਹੁਣ, ਤਾਂ ਛੋਟੀ ਉਮਰ ਵਿਚ ਹੀ ਬੱਚਿਆਂ ਲਈ ਇਹ ਰਸਮ ਕਰ ਦੇਣ, ਨਹੀਂ ਤਾਂ ਬੱਚਿਆਂ ਦੇ ਪਤਿਤ ਹੋਣ ਦੀ ਜ਼ਿੰਮੇਵਾਰੀ ਮਾਤਾ-ਪਿਤਾ ਦੀ ਹੋਵੇਗੀ। ਇਹ ਕਾਰਜ ਅਤਿਅੰਤ ਜ਼ਰੂਰੀ ਹੈ।

★ ★ ★ ★ ★

# ਗੁਰਬਾਣੀ ਮਾਣਨ ਦੇ ਅੱਠ ਪੜਾਅ

ਇਕ ਦਿਨ ਫੁਰਨਾ ਫੁਰਿਆ ਕਿ ਜੀਵਨ ਵਿਚ ਗੁਰਬਾਣੀ ਦਾ ਸੰਗ ਅਤੇ ਅਨੰਦ ਮਾਣਨ ਦੇ ਅੱਠ ਪੜਾਅ ਹਨ। ਜਿਵੇਂ :-

**(1) Listening Gurbani** : ਭਾਵ ਗੁਰਬਾਣੀ ਸੁਣਨਾ-ਲਗਭਗ 90 ਫ਼ੀਸਦੀ ਲੋਕ ਗੁਰਬਾਣੀ ਸੁਣਦੇ ਹਨ। ਭਾਵੇਂ ਉਹ ਉਚੇਚੇ ਤੌਰ ਤੇ ਗੁਰਦੁਆਰਾ ਸਾਹਿਬ ਜਾ ਕੇ ਸੁਣਦੇ ਹੋਣ ਜਾਂ ਫਿਰ ਟੇਪ ਰਿਕਾਡਰ, ਟੈਲੀਵਿਜ਼ਨ, ਰੇਡੀਓ ਰਾਹੀਂ। ਹੋਰ ਵੀ ਬਹੁਤਿਆਂ ਦੇ ਕੰਨੀਂ ਗੁਰਦੁਆਰਾ ਸਾਹਿਬਾਨ ਦੇ ਲਾਊਡ ਸਪੀਕਰਾਂ ਰਾਹੀਂ ਬਾਣੀ ਪੈਂਦੀ ਰਹਿੰਦੀ ਹੈ। ਇਹ ਪਹਿਲਾ ਪੜਾਅ ਹੈ ਜੋ ਕਿ ਚੇਤ, ਅਚੇਤ ਜਾਂ ਸੁਚੇਤ ਬਹੁਤੇ ਪ੍ਰਾਣੀਆਂ ਨੇ ਹਾਸਲ ਕਰ ਲਿਆ ਹੈ।

**(2) Reading Gurbani** : ਭਾਵ ਗੁਰਬਾਣੀ ਪੜ੍ਹਨੀ-ਜਿਨ੍ਹਾਂ ਦੇ ਮਨ ਵਿਚ ਪ੍ਰੇਮ ਜਾਗਿਆ, ਉਹਨਾਂ ਬਾਣੀ ਪੜ੍ਹਨੀ ਆਰੰਭ ਕਰ ਦਿੱਤੀ। ਕਈਆਂ ਸਕੂਲਾਂ/ਕਾਲਜਾਂ ਦੀ ਪੜ੍ਹਾਈ ਦੇ ਸਲੇਬਸ ਜਾਂ ਘਰ ਵਿਚ ਮੰਮੀ ਡੈਡੀ ਦੇ ਕਹਿਆਂ ਬਾਣੀ ਪੜ੍ਹੀ। ਹੋਰਨਾਂ ਕਈਆਂ ਨੇ ਇਸ਼ਤਿਹਾਰਾਂ, ਪੁਸਤਕਾਂ, ਅਖ਼ਬਾਰਾਂ ਰਾਹੀਂ ਬਾਣੀ ਦੀਆਂ ਟੂਕਾਂ ਪੜ੍ਹੀਆਂ । ਇਹ ਦੂਜਾ ਪੜ੍ਹਾਅ ਹੈ, ਇਹ ਵੀ ਸਹਿਜ ਸੁਭਾਅ ਅਨੇਕਾਂ ਪ੍ਰਾਣੀਆਂ ਦੇ ਹਿੱਸੇ ਆਇਆ ਹੈ।

**(3) Singing Gurbani** : ਭਾਵ ਗੁਰਬਾਣੀ ਗਾਉਣੀ--ਕੀਰਤਨੀਆਂ ਅਤੇ ਗਾਇਕਾਂ ਜਿਨ੍ਹਾਂ ਗੁਰਬਾਣੀ ਦੇ ਸ਼ਬਦ ਗਾਏ ਹਨ, ਉਹ ਸੱਜਣ ਜੋ ਉਠਤ-ਬੈਠਤ-ਚਲਤ ਗੁਰਬਾਣੀ ਗੁਣਗੁਣਾਂਦੇ ਹਨ ਜਾਂ ਗਾਏ ਜਾਂਦੇ ਸ਼ਬਦਾਂ ਦੇ ਨਾਲ ਗਾਉਂਦੇ ਹਨ ਆਦਿ ਇਸ ਪੜਾਅ ਵਿਚਲੇ ਕਹੇ ਜਾ ਸਕਦੇ ਹਨ।

ਹਾਲੀਂ ਤੱਕ ਦੇ ਤਿੰਨੇ ਪੜਾਅ ਆਮ ਕਰਕੇ ਬਹੁਤਿਆਂ ਨੇ ਹਾਸਲ ਕਰ ਲਏ ਹਨ। ਕਿਣਕਾ ਮਾਤਰ ਉੱਦਮ ਨਾਲ ਉਪਰੋਕਤ ਅਵਸਥਾਵਾਂ ਹਾਸਲ ਹੋ ਜਾਂਦੀਆਂ ਹਨ, ਪਰ ਅਨੇਕਾਂ ਉੱਦਮ-ਵਿਹੂਣੇ ਅਤੇ ਪਾਤਸ਼ਾਹ ਦੀ ਬਖ਼ਸ਼ਿਸ਼ ਤੋਂ ਸੱਖਣੇ ਪ੍ਰਾਣੀ ਇਸ ਤੋਂ ਅਗਾਂਹ ਨਹੀਂ ਵਧ ਸਕੇ।

**(4) Understanding Gurbani** : ਭਾਵ ਗੁਰਬਾਣੀ ਨੂੰ ਸਮਝਣਾ-ਯਕੀਨਨ ਇਹ ਪੜਾਅ ਔਖਾ ਹੈ। ਵਿਰਲੇ ਹਨ ਜੋ ਗੁਰਬਾਣੀ ਨੂੰ ਸਮਝਣ ਦਾ ਯਤਨ

ਕਰਦੇ ਹਨ। ਸੁਣਨਾ, ਪੜ੍ਹਨਾ ਜਾਂ ਗਾਉਣਾ ਬਹੁਤਿਆਂ ਦੇ ਹਿੱਸੇ ਆਇਆ ਹੈ, ਪਰ ਅਸੀਂ ਕੀ ਸੁਣ ਰਹੇ ਹਾਂ ? ਕੀ ਪੜ੍ਹ ਰਹੇ ਹਾਂ ? ਕੀ ਗਾ ਰਹੇ ਹਾਂ? ਇਹ ਵਿਰਲਿਆਂ ਨੇ ਹੀ ਸੋਚਿਆ ਹੈ। ਜਿਨ੍ਹਾਂ ਬਾਣੀ ਨੂੰ ਸਮਝਣ ਦਾ ਯਤਨ ਆਰੰਭ ਕਰ ਦਿੱਤਾ ਹੈ, ਉਹ ਅਗਲੇ ਪੜਾਅ ਵੀ ਸਹਿਜੇ ਹੀ ਪ੍ਰਾਪਤ ਕਰ ਲੈਂਦੇ ਹਨ। ਇਹ ਪਹਿਲੇ ਤਿੰਨ ਪੜਾਵਾਂ ਅਤੇ ਅਗਲੇ ਚਾਰ ਪੜਾਵਾਂ ਨੂੰ ਜੋੜਨ ਵਾਲਾ ਪੁੱਲ ਹੈ।

**(5) Writing (about) Gurbani** : ਭਾਵ ਗੁਰਬਾਣੀ ਬਾਰੇ ਲਿਖਣਾ- ਜਿਨ੍ਹਾਂ ਬਾਣੀ ਸਮਝੀ, ਉਹਨਾਂ ਇਸ ਬਾਬਤ ਲਿਖਣਾ ਅਰੰਭ ਕਰ ਦਿੱਤਾ, ਪਰ ਕਈਆਂ ਗ਼ਲਤ ਅਰਥ ਸਮਝ ਲਏ ਜਾਂ ਜਾਣ-ਬੁਝ ਕੇ ਗ਼ਲਤ ਅਰਥ ਕਰਨੇ ਚਾਹੇ, ਉਹਨਾਂ ਵੀ ਲਿਖਿਆ ਹੈ। ਧੰਨ ਹਨ-ਉਹ ਜਨ, ਜਿਨ੍ਹਾਂ ਠੀਕ ਸਮਝਿਆ ਤੇ ਠੀਕ ਲਿਖਿਆ।

**(6) Experiencing Gurbani** : ਭਾਵ ਗੁਰਬਾਣੀ ਨੂੰ ਮਹਿਸੂਸ ਕਰਨਾ- ਉਪਰੋਕਤ ਪੰਜ ਪੜਾਵਾਂ ਤਕ ਪੁੱਜੇ ਪ੍ਰਾਣੀਆਂ ਵਿਚੋਂ ਅੱਧੇ ਤੋਂ ਵੀ ਘੱਟ ਇਸ ਪੜਾਅ ਤੇ ਪੁੱਜੇ ਹਨ। ਕਦਮ-ਕਦਮ ਤੇ ਪਾਤਸ਼ਾਹ ਸੇਵਕ ਦੇ ਨਿਕਟ ਹੋ ਕੇ ਵਰਤਦਾ ਹੈ, ਇਸ ਪੜਾਅ ਤੇ ਮਹਿਸੂਸ ਹੁੰਦਾ ਹੈ, ਪਰ ਇਸ ਤੋਂ ਅੱਗੇ ਵੀ ਹੋਰ ਅਵਸਥਾਵਾਂ ਹਨ।

**(7) Living Gurbani** : ਭਾਵ ਗੁਰਬਾਣੀ ਅਨੁਸਾਰ ਜੀਊਣਾ-ਜੋ ਗੁਰੂ ਨੇ ਕਿਹਾ ਉਹ ਭਲਾ ਮੰਨਣਾ। ਜੋ ਗੁਰੂ ਦਾ ਹੁਕਮ ਹੈ-ਉਹੀ ਕਾਰ ਕਰਨੀ। ਗੁਰ-ਚਾਲੀ ਹੀ ਚਲਣਾ।

**(8) Enjoying Gurbani** : ਭਾਵ ਗੁਰਬਾਣੀ ਦਾ ਆਨੰਦ ਮਾਣਨਾ- ਵਿਗਾਸ ਵਿਚ ਰਹਿਣਾ, 'ਅਬਿਨਾਸੀ ਖੇਮ' ਭਾਵ ਨਾ ਬਿਨਸਣ ਵਾਲਾ ਆਨੰਦ ਬਣਿਆ ਰਹਿਣਾ, ਸਦਾ ਚੜ੍ਹਦੀ ਕਲਾ ਦੀ ਇਹ ਅਵਸਥਾ ਕੋਟਾਨ ਕੋਟ ਵਿਚ ਕਿਸੇ ਵਿਰਲੇ ਨੂੰ ਹੀ ਪ੍ਰਾਪਤ ਹੁੰਦੀ ਹੈ।

ਧੰਨ ਹਨ, ਉਹ ਜੋ ਨਿਰੰਤਰ ਇਸ ਅੰਤਮ ਪੜਾਅ ਤੇ ਪੁੱਜਣ ਲਈ ਯਤਨਸ਼ੀਲ ਹਨ। ਉੱਦਮ ਤੇ ਅਰਦਾਸ ਬਣੀ ਰਹੇ, ਸਫਲਤਾ ਅਵੱਸ਼ ਮਿਲੇਗੀ।

★★★★★

# ਸਾਖੀ ਕਿ ਸਿਧਾਂਤ

ਕਹਿੰਦੇ, ਅੰਗਰੇਜ਼ ਬੜਾ ਸਿਆਣਾ ਸੀ। ਉਸ ਹਿੰਦੁਸਤਾਨ ਤੇ 'ਪਾੜੋ ਤੇ ਰਾਜ ਕਰੋ' ਦੀ ਨੀਤੀ ਰਾਹੀਂ ਰਾਜ ਕੀਤਾ, ਪਰ ਇਤਿਹਾਸ ਗਵਾਹ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੇ ਜਿੰਦਾ ਰਹਿਣ ਤੱਕ ਅੰਗ੍ਰੇਜ਼ ਪੰਜਾਬ ਤੇ ਕਬਜ਼ਾ ਨਹੀਂ ਕਰ ਸਕਿਆ। ਮਹਾਰਾਜੇ ਦੀ ਮੌਤ ਤੋਂ ਵੀ ਲਗਭਗ 9 ਸਾਲ ਬਾਅਦ ਅੰਗ੍ਰੇਜ਼ ਪੰਜਾਬ ਤੇ ਰਾਜ ਕਰਨ ਵਿਚ ਸਫਲ ਹੋਇਆ। ਸਿਆਣੇ ਅੰਗ੍ਰੇਜ਼ ਨੇ ਸੋਚਿਆ ਕਿ ਸਾਰਾ ਭਾਰਤ ਅਸੀਂ ਫਟਾਫਟ ਫਤਹਿ ਕਰ ਲਿਆ, ਪਰ ਪੰਜਾਬ ਅਤੇ ਸਿੱਖਾਂ ਤੇ ਫਤਹਿ ਹਾਸਲ ਕਰਨ ਲਈ ਸਾਨੂੰ ਐਨਾ ਸਮਾਂ ਉਡੀਕਣਾ ਪਿਆ। ਇਹ ਸਿੱਖ ਕੌਣ ਹਨ? ਇਹਨਾਂ ਦੀ ਵਿਚਾਰਧਾਰਾ ਕੀ ਹੈ? ਇਹਨਾਂ ਦੀਆਂ ਖੂਬੀਆਂ ਤੇ ਕਮਜ਼ੋਰੀਆਂ ਕੀ ਹਨ?.... ਆਦਿ ਸੁਆਲਾਂ ਦੇ ਜੁਆਬ ਲੱਭਣ ਲਈ ਉਸਨੇ ਇਕ ਕਮਿਸ਼ਨ ਦਾ ਗਠਨ ਕੀਤਾ। ਵੱਖ-ਵੱਖ ਅੰਗ੍ਰੇਜ਼ ਵਿਦਵਾਨਾਂ ਦੀਆਂ ਡਿਊਟੀਆਂ ਲਗਾਈਆਂ ਕਿ ਸਿੱਖਾਂ ਦੇ ਇਤਿਹਾਸ, ਵਿਚਾਰਧਾਰਾ, ਸੁਭਾਅ, ਖੂਬੀਆਂ, ਕਮਜ਼ੋਰੀਆਂ ਆਦਿ ਬਾਰੇ ਰਿਪੋਰਟ ਪੇਸ਼ ਕਰਨ।

ਕਮਿਸ਼ਨ ਨੇ ਨੀਯਤ ਸਮੇਂ ਵਿਚ ਰਿਪੋਰਟ ਪੇਸ਼ ਕਰ ਦਿੱਤੀ। ਉਸ ਵਿਚਲੇ ਕੁਝ ਤੱਥ ਇਉਂ ਸਨ :

- ਸਿੱਖਾਂ ਨੂੰ ਆਪਣੇ ਗੁਰੂਆਂ ਤੇ ਅਤੁੱਟ ਵਿਸ਼ਵਾਸ ਹੈ...
- ਸਿੱਖ ਰੋਜ਼ ਗੁਰਦੁਆਰੇ ਜਾਂਦੇ ਹਨ, ਉਥੇ ਸਵੇਰੇ ਸ਼ਾਮ ਗੁਰਬਾਣੀ ਅਤੇ ਇਤਿਹਾਸ ਦੀਆਂ ਸਾਖੀਆਂ ਸੁਣਦੇ ਹਨ...
- ਆਦਿ ਆਦਿ ....

ਸ਼ਰਾਰਤੀ ਦਿਮਾਗ ਵਾਲੇ ਦੇ ਅੰਗ੍ਰੇਜ਼ ਨੇ ਸੋਚਿਆ ਕਿ ਉਪਰੋਕਤ ਤੱਥਾਂ ਨੂੰ ਆਪਣੇ ਲਾਭ ਲਈ ਕਿਵੇਂ ਵਰਤੀਏ? ਉਸਨੇ ਵੇਖਿਆ ਕਿ ਸਿੱਖਾਂ ਨੂੰ ਗੁਰੂਆਂ ਤੇ ਅਤੁੱਟ ਵਿਸ਼ਵਾਸ ਹੈ ਅਤੇ ਇਹ ਸਵੇਰੇ-ਸ਼ਾਮ ਸਾਖੀਆਂ ਸੁਣਦੇ-ਸੁਣਾਂਦੇ ਹਨ ਤਾਂ ਫਿਰ ਕਿਉਂ ਨਾ ਆਪਣੇ ਮਤਲਬ ਦੀਆਂ ਸਾਖੀਆਂ ਘੜ ਕੇ ਸਿੱਖਾਂ ਵਿਚ ਪ੍ਰਚਲਿਤ ਕੀਤੀਆਂ ਜਾਣ।

ਟੋਪੀ ਵਾਲੇ ਸਿੱਖ ?

ਸਿੱਖਾਂ ਦੇ ਮਨ ਵਿਚ ਅੰਗਰੇਜ਼ਾਂ ਪ੍ਰਤੀ ਪਿਆਰ ਤੇ ਸਤਿਕਾਰ ਪੈਦਾ ਕਰਨ ਲਈ ਉਹਨਾਂ ਇਕ ਸਾਖੀ ਪ੍ਰਚਲਿਤ ਕੀਤੀ। ਕਹਿੰਦੇ, ਇਕ ਵੇਰਾਂ ਗੁਰੂ ਤੇਗ ਬਹਾਦੁਰ ਸਾਹਿਬ

ਸੈਰ ਕਰਦੇ ਬਾਰ-ਬਾਰ ਪੱਛਮ ਵੱਲ ਦੇਖ ਰਹੇ ਸਨ। ਕਿਸੇ ਸਿੱਖ ਨੇ ਪੁੱਛਿਆ, 'ਪਾਤਸ਼ਾਹ, ਪੱਛਮ ਵੱਲ ਕੀ ਦੇਖ ਰਹੇ ਹੋ ?'

ਪਾਤਸ਼ਾਹ ਨੇ ਜਵਾਬ ਦਿੱਤਾ, 'ਪੱਛਮ ਤੋਂ ਮੇਰਾ ਟੋਪੀ ਵਾਲਾ ਸਿੱਖ ਆਵੇਗਾ ।'

ਭਾਵ, ਅੰਗਰੇਜ਼ ਹੀ ਗੁਰੂ ਤੇਗ ਬਹਾਦਰ ਸਾਹਿਬ ਦੇ ਟੋਪੀ ਵਾਲੇ ਸਿੱਖ ਹਨ।

ਇੰਝ ਕਈ ਭੋਲੇ-ਭਾਲੇ ਅੰਞਾਣ ਸਿੱਖ ਸੱਚਮੁੱਚ ਹੀ ਅੰਗਰੇਜ਼ਾਂ ਨੂੰ ਆਪਣੇ ਗੁਰਭਾਈ (ਟੋਪੀ ਵਾਲੇ ਸਿੱਖ) ਸਮਝਣ ਲੱਗ ਪਏ ਤੇ ਉਹਨਾਂ ਦੀ ਚਾਕਰੀ ਵਿਚ ਜੁਟ ਗਏ।

ਤਿਲਾਂ ਵਾਲੀ ਸਾਖੀ ?

ਇਸੇ ਤਰ੍ਹਾਂ ਸਿੱਖਾਂ ਤੇ ਮੁਸਲਮਾਨਾਂ ਵਿੱਚ ਪਾੜਾ ਪਾਉਣ ਲਈ ਇਕ ਹੋਰ ਸਾਖੀ ਅਸੀਂ ਅੱਜ ਵੀ ਆਪਣੇ ਬਜ਼ੁਰਗਾਂ ਪਾਸੋਂ ਸੁਣ ਸਕਦੇ ਹਾਂ। ਕਹਿੰਦੇ ਹਨ, ਇਕ ਵਾਰੀ ਗੁਰੂ ਗੋਬਿੰਦ ਸਿੰਘ ਜੀ ਦਾ ਦਰਬਾਰ ਲੱਗਾ ਹੋਇਆ ਸੀ। ਗੁਰੂ ਸਾਹਿਬ ਨੇ ਇਕ ਪੀਪਾ ਸਰ੍ਹੋਂ ਦੇ ਤੇਲ ਦਾ ਮੰਗਵਾਇਆ ਅਤੇ ਇਕ ਬੋਰੀ ਤਿਲਾਂ ਦੀ। ਉਹਨਾਂ ਪਹਿਲਾਂ ਆਪਣੀ ਬਾਂਹ ਤੇਲ ਵਿੱਚ ਡੋਬੀ, ਉਪਰੰਤ ਤਿਲਾਂ ਵਾਲੀ ਬੋਰੀ ਵਿਚ ਪਾ ਦਿੱਤੀ। ਅਣਗਿਣਤ ਤਿਲ ਬਾਂਹ ਨਾਲ ਚਿਪਕ ਗਏ। ਪਾਤਸ਼ਾਹ ਨੇ ਹੱਥ ਉੱਚਾ ਕਰ ਕੇ ਸਾਰੇ ਸਿੱਖਾਂ ਨੂੰ ਸੰਬੋਧਨ ਕੀਤਾ ਕਿ ਜੇ ਕੋਈ ਮੁਸਲਮਾਨ ਇਹਨਾਂ ਤਿਲਾਂ ਦੀ ਗਿਣਤੀ ਦੇ ਬਰਾਬਰ ਵੀ ਕਸਮਾਂ ਚੁੱਕੇ ਤਾਂ ਵੀ ਤੁਸਾਂ ਉਸ ਤੇ ਵਿਸ਼ਵਾਸ ਨਹੀਂ ਕਰਨਾ।

ਕਿੰਨੀ ਹਾਸੋ-ਹੀਣੀ ਗੱਲ ਹੈ ! ਨਿਰਵੈਰਤਾ ਅਤੇ 'ਨਾ ਕੋ ਬੈਰੀ ਨਹੀ ਬਿਗਾਨਾ' ਦੀ ਅਲੰਬਰਦਾਰ ਗੁਰਮਤਿ ਵਿਚ ਅਜਿਹੀ ਸਾਖੀ ਕਿਵੇਂ ਠੀਕ ਸਮਝੀ ਜਾ ਸਕਦੀ ਹੈ? ਫਿਰ ਵੀ ਵੱਡੀ ਗਿਣਤੀ ਵਿਚ ਭੁੱਲੜ ਸਿੱਖ ਤੇ ਬੀਬੀਆਂ ਮੁਸਲਮਾਨਾਂ ਨਾਲ ਨਫ਼ਰਤ ਕਰਨ ਲੱਗ ਪਏ। ਵਿਰੋਧੀ ਆਪਣੀ ਚਾਲ ਵਿਚ ਸਫਲ ਹੋ ਗਿਆ ।

ਅੰਗਰੇਜ਼ਾਂ ਨੇ ਇਹ ਸਪੱਸ਼ਟ ਸਮਝ ਲਿਆ ਸੀ ਕਿ ਸਿੱਖਾਂ ਨੂੰ ਜੋ ਮਰਜ਼ੀ ਘਟਨਾ ਜਾਂ ਸਾਖੀ ਕਿਸੇ ਗੁਰੂ ਸਾਹਿਬ ਦੇ ਨਾਮ ਨਾਲ ਜੋੜ ਕੇ ਸੁਣਾ ਦਿਓ, ਸਿੱਖ ਝੱਟ ਉਸ ਤੇ ਵਿਸ਼ਵਾਸ ਕਰ ਲੈਂਦੇ ਹਨ। ਅੱਜ ਵੀ ਕਈ ਚਾਲਬਾਜ਼ ਤੇ ਜਾਲਸਾਜ਼ ਦਿਨ ਰਾਤ ਅਜਿਹੀਆਂ ਸਾਖੀਆਂ ਘੜਨ, ਛਾਪਣ ਤੇ ਪ੍ਰਚਾਰਨ ਦੇ ਆਹਰ ਵਿਚ ਜੁੱਟੇ ਹੋਏ ਹਨ। ਜਿਹੜੇ ਸਿੱਖਾਂ ਨੇ ਸੁੱਧ-ਬੁਧ ਦੇ ਦਰਵਾਜ਼ੇ ਬੰਦ ਕੀਤੇ ਹੋਏ ਹਨ, ਉਹ ਇਹਨਾਂ ਸਾਖੀਆਂ ਤੇ ਵਿਸ਼ਵਾਸ ਕਰਨ ਲੱਗ ਪੈਂਦੇ ਹਨ।

ਅੱਜ ਲੋੜ ਹੈ, ਅਸੀਂ ਹਰ ਇਤਿਹਾਸਕ ਘਟਨਾ ਨੂੰ ਗੁਰਮਤਿ ਵਿਚਾਰਧਾਰਾ ਦੀ

ਕਸਵੱਟੀ ਤੇ ਪਰਖੀਏ । ਸਾਡੀ ਸੋਚ ਸਪੱਸ਼ਟ ਹੋਵੇ; ਜੋ ਸਾਖੀ ਜਾਂ ਘਟਨਾ ਗੁਰਮਤਿ ਵਿਚਾਰਧਾਰਾ ਦੀ ਕਸਵੱਟੀ ਤੇ ਠੀਕ ਉਤਰਗੀ, ਉਸ ਨੂੰ ਅਸੀਂ ਮੰਨਾਂਗੇ, ਬਾਕੀ ਨੂੰ ਨਹੀਂ। ਕੋਈ ਕਿੰਨਾ ਵੀ ਵੱਡਾ ਵਿਦਵਾਨ (ਭਾਵੇਂ ਸਿੱਖ ਹੀ) ਕਿਉਂ ਨਾ ਹੋਵੇ, ਉਸ ਦੀ ਖੋਜ ਅਤੇ ਉਸ ਦੀ ਲਿਖਤ ਸਾਨੂੰ ਤਦ ਤੀਕ ਪ੍ਰਵਾਨ ਨਹੀਂ ਹੋਵੇਗੀ, ਜਦ ਤੀਕ ਉਹ ਗੁਰਮਤਿ ਵਿਚਾਰਧਾਰਾ ਦੇ ਅਨੁਕੂਲ ਨਹੀਂ ਪੜ੍ਹੋ ਗੁਰਬਖਸ਼ ਸਿੰਘ ਕਾਲਾ ਅਫਗਾਨਾ ਦੀਆਂ ਪੁਸਤਕਾਂ ''ਬਿਪਰਨ ਕੀ ਰੀਤ ਤੋਂ ਸੱਚ ਦਾ ਮਾਰਗ।''

★ ★ ★ ★ ★

## ਸਾਂਝ ਕਰੀਜੈ ਗੁਣਹ ਕੇਰੀ

ਸਾਡੇ ਇਕ ਵੀਰ ਜੀ ਨੂੰ ਰੇਲ ਗੱਡੀ ਵਿਚ ਮੂੰਗਫਲੀ ਜਾਂ ਟਾਫੀਆਂ ਖਾਣ ਦਾ ਸ਼ੌਕ ਨਹੀਂ ਹੈ, ਪਰ ਜੇ ਕੋਈ ਚੀਜ਼ਾਂ ਵੇਚਣ ਵਾਲਾ ਪਿੰਗਲਾ, ਕੋਈ ਲੰਗੜਾ ਜਾਂ ਕੋਈ ਸੂਰਮਾ ਆ ਜਾਵੇ ਤਾਂ ਝੱਟ ਮੂੰਗਫਲੀ, ਟਾਫੀਆਂ ਦਾ ਪੈਕਟ ਖਰੀਦ ਲੈਂਦੇ ਹਨ। ਪੁੱਛਣ ਤੇ ਉਹਨਾਂ ਦੱਸਿਆ :

'ਇਹ ਸਰੀਰਕ ਤੌਰ 'ਤੇ ਅਪਾਹਜ ਹੋਣ ਦੇ ਬਾਵਜੂਦ ਵੀ ਮੰਗਤੇ ਨਹੀਂ ਬਣੇ, ਸਗੋਂ ਮਿਹਨਤ ਕਰਦੇ ਹਨ। ਇਹਨਾਂ ਨੂੰ ਉਤਸ਼ਾਹਤ ਕਰਨਾ ਚਾਹੀਦਾ ਹੈ । ਜੇ ਮੂੰਗਫਲੀ ਜਾਂ ਟਾਫੀਆਂ ਖਾਣ ਦਾ ਨਹੀਂ ਵੀ ਦਿਲ ਹੈ, ਤਾਂ ਵੀ ਸਾਡੇ ਇਕ ਦੋ ਰੁਪਏ ਖਰਚਣ ਨਾਲ ਇਹ ਲੋਕ ਆਪਣੇ ਪੈਰਾਂ ਤੇ ਖੜ੍ਹੇ ਹੋ ਸਕਣਗੇ।'

ਇਵੇਂ ਹੀ ਗੱਡੀ ਵਿਚ ਜੇ ਕੋਈ ਮੁੰਡਾ ਪਾਲਿਸ਼ ਦੀ ਆਵਾਜ਼ ਲਾਉਂਦਾ ਹੋਵੇ, ਪਰ ਲੋੜ ਨਾ ਹੋਵੇ ਤਾਂ ਵੀ ਉਹ ਬੂਟ ਪਾਲਿਸ਼ ਕਰਵਾ ਲੈਂਦੇ ਤੇ ਨਾਲ ਹੀ ਉਸ ਮੁੰਡੇ ਨਾਲ ਪਿਆਰੀਆਂ-ਪਿਆਰੀਆਂ ਗੱਲਾਂ ਕਰਦੇ ਤੇ ਸਮਝਾਉਂਦੇ 'ਭਾਈ ਸਿਗਰਟ ਕਦੀ ਨਾ ਪੀਵੀਂ, ਸਿਨਮਾ ਘੱਟ ਵੇਖਿਆ ਕਰ, ਮੰਮੀ-ਡੈਡੀ ਨੂੰ ਵੀ ਦੋ ਪੈਸੇ ਕਮਾ ਕੇ ਜ਼ਰੂਰ ਦਿਆ ਕਰ....'

ਸਮਾਜ ਦਾ ਇਹ ਵਰਗ, ਸਾਡਾ ਪਿਆਰ ਮੰਗਦਾ ਹੈ। ਪਿਆਰ ਵੰਡੀਏ-ਆਲਾ-ਦੁਆਲਾ ਸੁੰਦਰ ਸਜੇਗਾ। ਆਓ ਇਸ ਵੀਰ ਦੇ ਗੁਣਾਂ ਨਾਲ ਸਾਂਝ ਕਰੀਏ।

★ ★ ★ ★ ★

# ਕੀ ਮੈਂ ਵੀ ਅੰਮ੍ਰਿਤ ਛਕ ਸਕਦਾ ਹਾਂ--ਇਕ ਅਫ਼ਰੀਕਨ ਨੌਜਵਾਨ ਦਾ ਸੁਆਲ ?

ਦਸੰਬਰ ਦਾ ਮਹੀਨਾ, ਸ਼ਾਮ ਦੇ ਕਰੀਬ ਸਵਾ ਛੇ ਵਜੇ ਸਨ, ਚਾਰੇਂ ਪਾਸੇ ਹਨੇਰਾ ਹੀ ਹਨੇਰਾ ਸੀ, ਹਰ ਕੋਈ ਬੁੱਕਲ ਮਾਰੀ ਛੇਤੀ-ਛੇਤੀ ਘਰ ਜਾ ਰਿਹਾ ਸੀ। ਠੰਡ ਏਨੇ ਕੜਾਕੇ ਦੀ ਪੈ ਰਹੀ ਸੀ ਕਿ ਦੰਦਾਂ ਦੀ ਕਿੜ-ਕਿੜ ਆਪ ਮੁਹਾਰੀ ਵੱਧਦੀ ਜਾ ਰਹੀ ਸੀ। ਕਾਲਜ ਦੀ ਲਾਇਬ੍ਰੇਰੀ ਤੋਂ ਹੋਸਟਲ ਵੱਲ ਜਾਂਦੇ ਕਾਰੀਡੋਰ 'ਚ ਸਿਰਫ ਦੋ ਹੀ ਟਯੂਬ ਲਾਈਟਾਂ ਸਨ ਜੋ ਕਿ ਧੁੰਧ ਕਰ ਕੇ ਜਗਦੀ-ਬੁਝੀ ਇਕ ਸਮਾਨ ਸਨ। ਠੰਡ ਨਾਲ ਠਿਠੁਰਦਾ ਹੋਇਆ ਮੈਂ ਵੀ ਆਪਣੇ ਕਦਮ ਹੋਸਟਲ ਵੱਲ ਪੁਟ ਰਿਹਾ ਸੀ।

ਸਿਫਰ ਤਿੰਨ ਮਹੀਨੇ ਰਹਿ ਗਏ ਸਨ, ਇਮਤਿਹਾਨ ਸ਼ੁਰੂ ਹੋਣ ਨੂੰ। ਘਰ ਵਿਚ ਪੜ੍ਹਨ ਦੀ ਠੀਕ ਥਾਂ ਨਾ ਹੋਣ ਕਰਕੇ, ਮੈਂ ਕਾਲਜ ਸਮੇਂ ਤੋਂ ਬਾਅਦ ਲਾਇਬ੍ਰੇਰੀ ਵਿਚ ਅਤੇ ਲਾਇਬ੍ਰੇਰੀ ਬੰਦ ਹੋਣ ਤੋਂ ਬਾਅਦ ਹੋਸਟਲ ਵਿਚ ਚਲਾ ਜਾਂਦਾ ਸੀ। ਇਕ ਦੋਸਤ ਜੋ ਕਿ ਕਾਨ੍ਹਪੁਰ ਤੋਂ ਆਇਆ ਸੀ ਉਸਦੇ ਕਮਰੇ ਵਿਚ।

ਹੋਸਟਲ ਦੇ ਇਕ ਨੁਕਰੇ ਉਸਦਾ ਕਮਰਾ ਸੀ।

ਹੋਸਟਲ ਵਾਰਡਨ ਦੇ ਕਮਰੇ ਤੋਂ ਸਿਵਾ ਸਾਰੇ ਕਮਰੇ ਬਾਰੀਆਂ ਬੰਦ ਸਨ, ਸਿਰਫ ਹਰਵਿੰਦਰ ਸਿੰਘ ਦਾ ਕਮਰਾ ਥੋੜ੍ਹਾ ਜਿਹਾ ਖੁੱਲ੍ਹਾ ਸੀ, ਜੋ ਕਿ ਮੇਰੀ ਹੀ ਉਡੀਕ ਕਰ ਰਿਹਾ ਸੀ। ਮੇਰੇ ਜਾਂਦੇ ਹੀ ਉਹ ਉੱਠ ਖਲੋਤਾ ਤੇ ਕੁਝ ਕਹਿਣ ਲੱਗਾ, ਪਰ ਮੈਂ ਪਹਿਲਾਂ ਹੀ ਗੱਜ ਕੇ ਫਤਹਿ ਬੁਲਾਈ :

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ।।

ਉਸ ਨੇ ਛੇਤੀ ਵਿਚ ਜਵਾਬ ਦਿੱਤਾ ਤੇ ਕਹਿਣ ਲੱਗਾ, 'ਮੇਰੇ ਵੱਡੇ ਦੀਦੀ ਦਾ ਫ਼ੋਨ ਆਇਆ ਸੀ, ਉਹ ਕਹਿੰਦੇ - ਅੱਜ ਰਾਤੀਂ ਸਾਡੇ ਘਰ ਆ ਕੇ ਰਹਿ। ਤੂੰ ਕਮਰਾ ਬੰਦ ਕਰਕੇ ਚਲਾ ਜਾਵੀਂ ਤੇ ਚਾਬੀ ਆਪਣੇ ਕੋਲ ਰੱਖ ਲਵੀਂ, ਮੇਰੇ ਕੋਲ ਦੂਜੀ ਚਾਬੀ ਹੈ'। ਇਉਂ ਕਹਿੰਦਾ ਹੋਇਆ ਤੌਲੀਆ ਕਛਹਿਰਾ ਇਕ ਬੈਗ ਵਿਚ ਪਾ ਕੇ ਸੰਖੇਪ ਵਿਚ ਹੀ ਫਤਹਿ ਬੁਲਾ ਕੇ ਫਟਾ-ਫਟ ਚਲਾ ਗਿਆ।

ਠੰਡ ਤੋਂ ਬਚਣ ਲਈ ਮੈਂ ਹੀਟਰ ਆਨ ਕਰ ਦਿੱਤਾ ਤੇ ਦਰਵਾਜ਼ਾ ਢੋਅ ਕਰ ਕੇ ਰਜ਼ਾਈ ਵਿਚ ਜਾ ਬੈਠਾ। ਹਮੇਸ਼ਾਂ ਦੀ ਤਰ੍ਹਾਂ ਮਨ ਇਕਾਗਰ ਕਰਨ ਲਈ ਚੌਂਕੜੀ ਲਾਕੇ

ਮੂਲ ਮੰਤਰ ਦਾ ਪਾਠ ਸ਼ੁਰੂ ਕੀਤਾ। ਦਰਵਾਜ਼ੇ ਤੇ ਦਸਤਕ ਹੁੰਦੀ ਜਾਪ ਕੇ ਕੁਝ ਚਿਰ ਰੁਕਿਆ, ਪਰ ਆਪਣਾ ਭਰਮ ਸਮਝਦੇ ਹੋਏ ਫਿਰ ਪਾਠ ਸ਼ੁਰੂ ਕਰ ਦਿੱਤਾ। ਇਸ ਉਪਰੰਤ ਗੁਰ ਮੰਤਰ ਦਾ ਪਾਠ ਕੀਤਾ।

ਇੰਨੇ ਨੂੰ ਦੁਬਾਰਾ ਦਸਤਕ ਹੋਈ, ਪਰ ਦਰਵਾਜ਼ਾ ਖੁੱਲ੍ਹਾ ਸੀ ਤੇ ਇਕ ਬਿਲਕੁਲ ਕਾਲਾ ਸਿਰ ਤੇ ਨਿੱਕੇ-ਨਿੱਕੇ ਵਾਲ, 6 ਫੁੱਟ ਉੱਚਾ ਤੇ ਚੌੜੀ ਛਾਤੀ ਵਾਲਾ ਇਕ ਨੌਜਵਾਨ ਖੜ੍ਹਾ ਮੁਸਕਰਾ ਰਿਹਾ ਸੀ। ਉਹ ਕੀਨੀਆ (Kenya) ਤੋਂ ਭਾਰਤ ਵਿਚ ਪੜ੍ਹਨ ਲਈ ਆਇਆ ਹੋਇਆ ਸੀ ਤੇ ਹਰਵਿੰਦਰ ਸਿੰਘ ਦੇ ਨਾਲ ਦੇ ਕਮਰੇ ਵਿਚ ਰਹਿੰਦਾ ਸੀ।

ਉਸ ਨੇ ਮੈਨੂੰ ਪਾਠ ਕਰਦੇ ਵੇਖ ਲਿਆ ਸੀ। ਬੜਾ ਹੀ ਹੈਰਾਨ ਹੋ ਕੇ ਪੁੱਛਣ ਲੱਗਾ, What were you doing ? (ਤੁਸੀਂ ਕੀ ਕਰ ਰਹੇ ਸੀ ? )

ਉਸ ਨੂੰ ਜਵਾਬ ਦੇਣ ਤੋਂ ਪਹਿਲਾਂ ਜਦ ਮੈਂ ਦਰਵਾਜ਼ਾ ਬੰਦ ਕਰਨ ਲਈ ਉਠਿਆ ਤਾਂ ਮੇਰੇ ਗਾਤਰੇ ਕ੍ਰਿਪਾਨ ਵੱਲ ਵੇਖ ਕੇ ਉਹ ਫਿਰ ਬੋਲ ਉਠਿਆ, Oh ! What is this Sardar Ji ? You are carrying a knife? (ਓਹ! ਇਹ ਕੀ ਹੈ, ਸਰਦਾਰ ਜੀ? ਤੁਸੀਂ ਨਾਲ ਚਾਕੂ ਰਖਿਆ ਹੋਇਆ ਹੈ?)

ਮੈਂ ਉਸ ਨੂੰ ਜਵਾਬ ਦੇਣਾ ਸ਼ੁਰੂ ਕੀਤਾ। ਇਕ ਪਿੱਛੋਂ ਦੂਜਾ, ਹੋਰ ਤੇ ਹੋਰ, ਇਉਂ ਜਾਪਦਾ ਸੀ ਸਿੱਖੀ ਬਾਰੇ ਸਭ ਕੁਝ ਉਹ ਅੱਜ ਹੀ ਜਾਣਨਾ ਚਾਹੁੰਦਾ ਸੀ। ਕਈ ਸੁਆਲ ਤਾਂ ਬੜੇ ਹੀ ਅਜੀਬ ਸਨ। What is the concept of God in Sikhism ? (ਸਿੱਖ ਧਰਮ ਵਿਚ ਰੱਬ ਦਾ ਕੀ ਸੰਕਲਪ ਹੈ ?) ਮੈਨੂੰ ਬਹੁਤਾ ਕੁਝ ਤਾਂ ਨਹੀਂ ਸੀ ਪਤਾ, ਪਰ ਮੈਂ ਉਸ ਨੂੰ ਮੂਲ-ਮੰਤਰ ਦੀ ਵਿਆਖਿਆ ਕਰ ਕੇ ਦੱਸ ਦਿੱਤੀ। ਓੜਕ ਉਸਦਾ ਸੁਆਲ ਸੀ- I have heard from some people that sikhs never do smoking or drinking. Then how do they enjoy ? (ਸਿੱਖ ਸਿਗਰਟ ਤੇ ਸ਼ਰਾਬ ਨਹੀਂ ਪੀਂਦੇ ਤਾਂ ਉਹ ਜੀਵਨ ਦਾ ਆਨੰਦ ਕਿਵੇਂ ਲੈਂਦੇ ਹਨ ?)

ਉਸ ਵੇਲੇ ਮੈਨੂੰ ਇਸ ਸੁਆਲ ਦਾ ਜੁਆਬ ਨਹੀਂ ਸੁਝਿਆ। ਇਹ ਸੋਚ ਕੇ ਕਿ ਗਲਤ ਜਵਾਬ ਨਹੀਂ ਦੇਣਾ ਚਾਹੀਦਾ। ਮੈਂ ਉਸ ਨੂੰ ਕਿਹਾ ਕਿ ਇਸ ਦਾ ਜਵਾਬ ਫਿਰ ਕਿਸੇ ਵੇਲੇ ਦੇਵਾਂਗਾ।

ਖ਼ੈਰ ਉਸ ਨੇ ਹੋਰ ਸੁਆਲਾਂ ਦੀ ਝੜੀ ਲਾਈ ਰੱਖੀ। ਸਿੱਖ ਧਰਮ ਦੇ ਨਿਵੇਕਲੇ ਸਿਧਾਂਤਾਂ ਤੋਂ ਉਹ ਏਨਾ ਪ੍ਰਭਾਵਤ ਹੋਇਆ ਕਿ ਪੁੱਛਣ ਲੱਗਾ Can I be

baptised ? (ਕੀ ਮੈਂ ਵੀ ਅੰਮ੍ਰਿਤ ਛਕ ਸਕਦਾ ਹਾਂ ?) ਮੈਂ ਜਵਾਬ ਦਿੱਤਾ--ਹਾਂ। ਉਸ ਫਿਰ ਪੁੱਛਿਆ-But I don't have long hair ? Our hair never grow very long ? (ਪਰ ਮੇਰੇ ਤਾਂ ਲੰਮੇ ਵਾਲ ਨਹੀਂ ਹਨ ਤੇ ਨਾ ਹੀ ਸਾਡੇ ਵਾਲ ਬਹੁਤੇ ਲੰਮੇ ਹੁੰਦੇ ਹਨ ?)

ਅਫ਼ਰੀਕਾ ਦੇ ਲੋਕਾਂ ਦਾ ਸਖ਼ਤ ਗਰਮੀ ਕਰ ਕੇ ਰੰਗ ਵੀ ਕਾਲਾ ਹੁੰਦਾ ਹੈ ਤੇ ਮਰਦਾਂ ਦੇ ਵਾਲ ਏਨੇ ਘੱਟ ਹੁੰਦੇ ਹਨ ਕਿ ਉਹ 8 ਜਾਂ 10 ਸਾਲਾਂ ਬਾਅਦ ਵਾਲ ਕਟਵਾਂਦੇ ਹਨ। ਮੈਂ ਉਸ ਨੂੰ ਜਵਾਬ ਦਿੱਤਾ ਕਿ ਜੇ ਤੁਹਾਡੇ ਵਾਲ ਨਹੀਂ ਵਧਦੇ ਤਾਂ ਕੋਈ ਗੱਲ ਨਹੀਂ। ਤੁਸਾਂ ਕੇਵਲ ਇਹੀ ਪ੍ਰਣ ਕਰਨਾ ਹੈ ਕਿ ਫਿਰ ਕਦੇ ਵਾਲ ਨਹੀਂ ਕਟਾਉਗੇ। ਉਹ ਸੰਤੁਸ਼ਟ ਹੋ ਗਿਆ।

ਇਕ ਦਿਨ ਮੈਂ ਉਸ ਨੂੰ ਗੁਰਦੁਆਰਾ ਬੰਗਲਾ ਸਾਹਿਬ ਲੈ ਗਿਆ। ਅਜਾਇਬ ਘਰ ਵਿਚ ਉਸ ਨੇ ਤਿੰਨ ਚਾਰ ਘੰਟੇ ਲਾਏ ਤੇ ਹਰ ਫੋਟੋ ਬਾਰੇ ਵਿਸਥਾਰ ਵਿਚ ਜਾਣਕਾਰੀ ਲਈ। ਫਿਰ ਲੰਗਰ ਵੱਲ ਗਏ। ਕਹਿੰਦਾ-How do you prepare meals for such a big gathering ? (ਤੁਸੀਂ ਏਨੀ ਸੰਗਤ ਲਈ ਕਿਵੇਂ ਲੰਗਰ ਤਿਆਰ ਕਰਦੇ ਹੋ ?)

ਮੈਂ ਕਿਹਾ, 'ਸਾਰੇ ਆਪ ਹੱਥੀਂ ਸੇਵਾ ਕਰਦੇ ਹਨ।' ਉਹ ਕਹਿਣ ਲੱਗਾ, 'I also want to do.' ( ਮੈਂ ਵੀ ਕਰਨਾ ਚਾਹੁੰਦਾ ਹਾਂ।)

ਅਸੀਂ ਲੰਗਰ ਹਾਲ ਵੱਲ ਚਲੇ ਗਏ। ਉਹ ਚਾਈਂ-ਚਾਈਂ ਆਟੇ ਦੇ ਪੇੜੇ ਕਰਨ ਲੱਗਾ। ਫਿਰ ਵੇਲਨ ਦੀ ਸੇਵਾ ਕਰਦਾ ਰਿਹਾ। ਮੈਂ ਬੋਲ-ਬੋਲ ਕੇ ਕਾਫ਼ੀ ਥੱਕ ਚੁੱਕਾ ਸੀ ਨਾਲੇ ਨਵੀਂ ਪੰਗਤ ਲੱਗਣ ਲੱਗੀ ਸੀ। ਸੋ ਮੈ ਉਸ ਨੂੰ ਕਿਹਾ-'ਅਜਵੈਇੰਗ (ਉਸਦਾ ਨਾਮ ਸੀ) Let us go, yaar. (ਆ ਹੁਣ ਚੱਲੀਏ)।'

ਉਹ ਕਹਿਣ ਲੱਗਾ-No, No, let me do more. Here lies the true enjoyment. (ਨਹੀਂ, ਨਹੀਂ, ਮੈਨੂੰ ਹੋਰ ਸੇਵਾ ਕਰਨ ਦਿਓ, ਇਥੇ ਹੀ ਤਾਂ ਜੀਵਨ ਦਾ ਸੱਚਾ ਸੁੱਖ ਮਿਲਦਾ ਹੈ।)

ਇੰਝ ਉਸ ਨੇ ਆਪ ਹੀ ਆਪਣੇ ਸਵਾਲ ਦਾ ਜਵਾਬ ਦੇ ਦਿੱਤਾ ਤੇ ਮੈਨੂੰ ਵੀ ਜਾਪਿਆ ਕਿ ਜੀਵਨ ਦਾ ਅਸਲ ਸੁੱਖ, ਸੇਵਾ ਵਿਚ ਹੀ ਹੈ।

ਉਹ ਅਫ਼ਰੀਕਨ ਨੌਜਵਾਨ ਅਜਵੈਇੰਗ, ਪੜ੍ਹਾਈ ਖਤਮ ਕਰ ਕੇ ਆਪਣੇ ਦੇਸ਼ ਪਰਤ ਗਿਆ ਤੇ ਮੈਂ ਸੋਚਦਾ ਹੀ ਰਹਿ ਗਿਆ ਕਿ ਜੇ ਉਸ ਵੇਲੇ ਕਿਸੇ ਪ੍ਰਚਾਰਕ ਜਥੇ

ਬੰਦੀ ਨਾਲ ਮੇਰਾ ਸੰਪਰਕ ਹੁੰਦਾ, ਤਾਂ ਉਹਨਾਂ ਦੇ ਸਹਿਯੋਗ ਨਾਲ ਅਜਵੈਇੰਗ ਨੇ ਸਿੰਘ ਸਜ ਜਾਣਾ ਸੀ ਤੇ ਆਪਣੇ ਦੇਸ਼ ਕੀਨੀਆ (Kenya) ਜਾ ਕੇ ਕਿੰਨੇ ਹੋਰਾਂ ਤਾਈਂ ਸਿੱਖੀ ਦੀ ਮਹਿਕ ਫੈਲਾਉਣੀ ਸੀ।

ਅੱਜ ਵੀ ਬੜੇ ਲੋਕ ਸਿੱਖੀ ਦੀ ਦਾਤ ਪ੍ਰਾਪਤ ਕਰਨ ਲਈ ਤਰਸ ਰਹੇ ਹਨ। ਲੋੜ ਹੈ, ਉਹਨਾਂ ਤਾਈਂ ਅਪੜਨ ਦੀ ਤੇ ਜਥੇਬੰਦਕ ਤੌਰ ਤੇ ਯੋਜਨਾਬੰਧ ਕਾਰਜ ਕਰਨ ਦੀ।

ਗੁਰੂ ਮਿਹਰ ਕਰੇ, ਬਲ ਬਖ਼ਸ਼ੇ, ਸੁਮਤਿ ਬਖਸ਼ੇ.....

★★★★★

## ਬਿਖਮ ਮਾਰਗਿ ਚਲਣਾ

ਇਕ ਵਾਰੀ ਨੌਜਵਾਨ ਵੀਰਾਂ ਨਾਲ ਵਿਚਾਰ ਚੱਲ ਰਹੀ ਸੀ ਤਾਂ ਕੁਝ ਵੀਰ ਜੀਵਨ ਵਿਚ ਔਖੇ ਤਪ, ਕਠੋਰ ਰੂਪ ਵਿਚ ਸਿਮਰਨ ਅਤੇ ਖਾਣ-ਪੀਣ ਵਿਚ ਬੇਲੋੜੀ ਸੁਚਮਤਾ ਦੀ ਹਿਮਾਇਤ ਕਰ ਰਹੇ ਸਨ, ਮੈਂ ਉਨ੍ਹਾਂ ਨਾਲ ਸਹਿਮਤ ਨਹੀਂ ਸੀ ਹੋ ਰਿਹਾ। ਉਨ੍ਹਾਂ ਵਿਚੋਂ ਇਕ ਵੀਰ ਨੇ ਅਨੰਦ ਸਾਹਿਬ ਦਾ ਇਹ ਫੁਰਮਾਨ ਦੁਹਰਾਇਆ :

ਚਾਲਾ ਨਿਰਾਲੀ ਭਗਤਾਹ ਕੇਰੀ, ਬਿਖਮ ਮਾਰਗਿ ਚਲਣਾ।। ਅਤੇ ਭਾਵ ਕੱਢਿਆ ਕਿ ਭਗਤ ਬਿਖਮ ਮਾਰਗ 'ਤੇ ਚਲਦੇ ਹਨ ਤੇ ਉਹਨਾਂ ਦੀ ਚਾਲ ਜਗਤ ਤੋਂ ਨਿਰਾਲੀ ਹੁੰਦੀ ਹੈ। ਇਹ ਗੁਰ-ਫੁਰਮਾਨ ਸੁਣ ਕੇ ਉਹਨਾਂ ਨਾਲ ਸਹਿਮਤ ਹੋ ਗਿਆ। ਪਰ ਅੱਜ ਸ਼ਬਦ ਵਿਚ ਸੁਰਤਿ ਜੋੜਨ ਤੇ ਗੁਰਬਾਣੀ ਨੂੰ ਵਿਚਾਰ ਕੇ ਪੜ੍ਹਨ-ਸਮਝਣ ਸਦਕਾ ਮੈਨੂੰ ਪਤਾ ਲੱਗਦਾ ਹੈ ਕਿ ਉਹ ਵੀਰ ਗਲਤ ਕਹਿ ਰਹੇ ਸਨ। ਗੁਰੂ ਸਾਹਿਬ ਦਾ 'ਬਿਖਮ ਮਾਰਗਿ ਚਲਣਾ' ਤੋਂ ਭਾਵ ਇਸ ਤੋਂ ਅਗਲੀ ਤੁਕ ਵਿਚ ਸਪੱਸ਼ਟ ਹੈ। ਪੂਰਾ ਫੁਰਮਾਨ ਹੈ :- ਭਗਤਾ ਕੀ ਚਾਲ ਨਿਰਾਲੀ।। ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ।। ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ।।ਭਾਵ ਸਪੱਸ਼ਟ ਹੋਇਆ ਕਿ ਬਿਖਮ ਮਾਰਗ ਹੈ-ਲਬ, ਲੋਭ, ਅਹੰਕਾਰ ਅਤੇ ਤ੍ਰਿਸ਼ਨਾ ਦਾ ਤਿਆਗ ਕਰਨਾ ਅਤੇ ਬਹੁਤਾ ਨਾ ਬੋਲਣਾ। ਆਓ, ਅਸੀਂ ਵੀ ਐਸੇ ਹੀ ਬਿਖਮ ਮਾਰਗ 'ਤੇ ਚਲੀਏ, ਨਾ ਕਿ ਕਰਮ-ਕਾਂਡਾਂ ਤੇ ਵਿਖਾਵਿਆਂ ਦੇ ਮਾਰਗ 'ਤੇ ।

★★★★★

# ਕੰਮ ਤੋਂ ਜੀਅ ਨਾ ਚੁਰਾਓ, ਇਹ ਵੀ ਸੇਵਾ ਹੀ ਹੈ

"ਕਦੇ ਕਦਾਈਂ ਫ਼ਰਲੋ ਮਾਰ ਲੈਣੀ ਕੋਈ ਜੁਰਮ ਤਾਂ ਨਹੀਂ"... "ਅੱਜ ਅਫਸਰ ਛੁੱਟੀ ਤੇ ਹੈ, ਮੈਂ ਕਿਹਾ ਮੈਂ ਵੀ ਘਰ ਦੇ ਚਾਰ ਕੰਮ ਹੀ ਕਰ ਲਵਾਂ"... "ਬੱਸ ਮੈਂ ਹੁਣੇ ਹੀ ਦਫਤਰ ਹਾਜ਼ਰੀ ਲਵਾ ਕੇ ਆਇਆ, ਮੁੜ ਕੇ ਸਾਰਾ ਦਿਨ ਆਪਣਾ ਹੀ ਕੰਮ ਕਰਨੈ"... "ਸਰਕਾਰੀ ਨੌਕਰੀ ਲੱਗ ਜਾਏ ਤਾਂ ਸਮਝੋ ਸਰਕਾਰ ਦੇ ਜਵਾਈ ਬਣ ਗਏ। ਕੰਮ ਆਪਣੇ ਘਰ ਦੇ ਕਰੀ ਚਲੋ ਸਰਕਾਰ ਵਲੋਂ ਤਾਂ ਜਵਾਨੀ ਵਿਚ ਹੀ 'ਪੈਨਸ਼ਨ' ਲੱਗ ਜਾਂਦੀ ਹੈ..." "ਅਫ਼ਸਰ ਦੇ ਅਗਾੜੀ ਤੇ ਘੋੜੇ ਦੇ ਪਛਾੜੀ ਨਾ ਬਣੋ, ਨਹੀਂ ਤਾਂ ਜਾਂ ਕੰਮ ਮਿਲੇਗਾ ਜਾਂ ਲਿੱਤਰ ਪੈਣਗੇ"...

ਨੌਕਰੀ ਕਰਨ ਵਾਲਿਆਂ ਤੇ ਉਹਨਾਂ ਦੇ ਸੰਗੀ ਸਾਥੀਆਂ ਲਈ ਉਪਰੋਕਤ ਵਾਕ ਕੋਈ ਓਪਰੇ ਨਹੀਂ ਹਨ। ਭਾਵੇਂ ਹਾਲੀ ਆਵਾ ਨਹੀਂ ਊਤਿਆ, ਪਰ ਬਹੁਤ ਨੌਕਰੀ ਪੇਸ਼ਾ ਲੋਕਾਂ ਨੇ ਆਪਣੇ ਹੋਰ ਧੰਦੇ ਆਰੰਭ ਕੀਤੇ ਹੋਏ ਹਨ ਤੇ ਉਹਨਾਂ ਦਾ ਸਾਰਾ ਤਾਣ ਤੇ ਧਿਆਨ ਆਪਣੇ ਕਾਰੋਬਾਰ ਚਲਾਉਣ ਵਿਚ ਹੀ ਹੁੰਦਾ ਹੈ। ਜਿਹੜੇ ਲੋਕਾਂ ਦਾ ਕੋਈ ਹੋਰ ਕਿੱਤਾ ਨਹੀਂ ਹੈ, ਉਹ ਵੀ ਦਫ਼ਤਰੀ ਸਮੇਂ ਵਿਚ ਵਿਹਲੇ ਰਹਿਣ ਵਿਚ ਖੁਸ਼ੀ ਮਹਿਸੂਸ ਕਰਦੇ ਹਨ।

ਕਿਸੇ ਕੰਮ ਦੀ ਜ਼ੁੰਮੇਵਾਰੀ ਆਪਣੇ ਸਿਰ ਨਾ ਲੈਣੀ (shifting responsibility) ਨਵਾਂ ਕੰਮ ਆ ਪਵੇ ਤੇ ਮਥੇ ਵਟ ਪਾਉਣੇ ਤੇ ਕੰਮ ਤੋਂ ਭੱਜਣ ਦੀ ਕੋਸ਼ਿਸ਼ ਕਰਨੀ, ਜਿੰਨਾ ਕੰਮ ਕਿਹਾ ਗਿਆ ਹੈ ਓਨਾ ਹੀ ਕਰਨਾ; ਭਾਵ ਘੋੜੇ, ਨੂੰ ਨੁਹਾ ਲਿਆਉਣਾ ਪਰ ਪਾਣੀ ਨਾ ਪਿਲਾਉਣਾ, ਕਿਉਂ ਕਿ ਪਾਣੀ ਪਿਲਾਉਣ ਲਈ ਤਾਂ ਕਿਹਾ ਹੀ ਨਹੀਂ ਗਿਆ ਆਦਿ ਨੌਕਰੀ ਪੇਸ਼ਾ ਲੋਕਾਂ ਦਾ ਸੁਭਾਅ ਬਣਦਾ ਜਾ ਰਿਹਾ ਹੈ।

ਆਉ ਆਪਾ ਚੀਨੀਏ, ਕੀ ਅਸੀਂ ਵੀ ਉਪਰੋਕਤ ਕੈਟੇਗਰੀ ਵਿਚ ਆਉਂਦੇ ਹਾਂ ? ਅਸਲ ਵਿਚ ਜਿੰਨਾ ਮਜ਼ਾ ਆਪਣੀ ਸੀਟ ਦਾ ਕੰਮ ਛੇਤੀ ਤੋਂ ਛੇਤੀ ਕਰਨ ਵਿਚ ਹੈ, ਓਨਾ ਕੰਮ ਤੋਂ ਜੀਅ ਚੁਰਾਉਣ ਵਿਚ ਨਹੀਂ ਹੈ। ਕਿਸੇ ਠੀਕ ਹੀ ਕਿਹਾ :

It gives you more happiness when you are over worked than when you are under worked.

ਆਉ ਆਪਣੀ ਡਿਊਟੀ ਨੂੰ ਗੁਰੂ ਵਲੋਂ ਬਖਸ਼ੀ ਸੇਵਾ ਸਮਝ ਕੇ ਕਰੀਏ।

# ਗੱਲਾਂ ਜੈਪੁਰ ਕੈਂਪ ਦੀਆਂ

ਪਿਛਲੇ ਦਿਨੀਂ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਦੀ ਰਾਜਸਥਾਨ ਸਟੇਟ ਵਲੋਂ ਜੈਪੁਰ ਵਿਖੇ ਤਿੰਨ ਰੋਜ਼ਾ ਗੁਰਮਤਿ ਟਰੇਨਿੰਗ ਕੈਂਪ ਲਗਾਇਆ ਗਿਆ। ਇਸ ਮੌਕੇ 'ਤੇ ਸਟੱਡੀ ਸਰਕਲ ਦੇ ਚੀਫ਼ ਸਕੱਤਰ ਹੁਰਾਂ ਦੀ ਅਗਵਾਈ ਵਿਚ ਇਕ ਜੱਥਾ ਲੁਧਿਆਣਾ ਤੋਂ ਜੈਪੁਰ ਪਹੁੰਚਿਆ। ਜੈਪੁਰ ਕੈਂਪ ਦੌਰਾਨ ਹੋਈਆਂ ਪਰਸਪਰ ਵਿਚਾਰਾਂ ਵਿਚੋਂ ਕੁਝ ਅੰਸ਼ ਹਾਜ਼ਰ ਹਨ :

**ਟਿਊਸ਼ਨ :** ਇਕ ਗੁਰੂ ਪਿਆਰੇ ਕਹਿਣ ਲੱਗੇ ਕਿ ਮੈਂ ਆਪਣੇ ਬੱਚਿਆਂ ਲਈ ਟਿਊਸ਼ਨ ਰਖਵਾਣੀ ਹੈ। ਅਸੀਂ ਪੁੱਛਿਆ-ਕਿਸ ਵਿਸ਼ੇ ਦੀ, ਤਾਂ ਉਹ ਕਹਿਣ ਲੱਗੇ-ਗੁਰਮਤਿ ਦੀ ਟਿਊਸ਼ਨ। ਉਨ੍ਹਾਂ ਕਿਹਾ ਕਿ ਮੇਰੇ ਬੱਚੇ ਹਿਸਾਬ, ਵਿਗਿਆਨ, ਅੰਗ੍ਰੇਜ਼ੀ ਆਦਿ ਵਿਸ਼ਿਆਂ ਵਿਚ ਤਾਂ ਬਹੁਤ ਹੁਸ਼ਿਆਰ ਹਨ, ਪਰ ਗੁਰਮਤਿ ਤੋਂ ਕੋਰੇ ਹਨ। ਮੇਰੀ ਇੱਛਾ ਹੈ ਕਿ ਜਿਵੇਂ ਉਹ ਬਾਕੀ ਵਿਸ਼ਿਆਂ ਵਿਚ ਮੁਹਾਰਤ ਰੱਖਦੇ ਹਨ, ਉਵੇਂ ਕਿਉਂ ਨਾ ਗੁਰਮਤਿ ਬਾਰੇ ਵੀ ਉਨ੍ਹਾਂ ਨੂੰ ਜਾਣਕਾਰੀ ਹੋਵੇ ਅਤੇ ਉਹ ਗੁਰਮਤਿ ਗ੍ਰਹਿਣ ਕਰਨ। ਕ੍ਰਿਪਾ ਕਰਕੇ ਮੈਨੂੰ ਕੋਈ ਐਸਾ ਗੁਰਸਿੱਖ ਅਧਿਆਪਕ ਦੱਸੋ, ਜਿਹੜਾ ਹਰ ਰੋਜ਼ ਜਾਂ ਹਫ਼ਤੇ ਵਿਚ 2-3 ਦਿਨ ਸਾਡੇ ਘਰ ਆ ਕੇ ਬੱਚਿਆਂ ਨੂੰ ਗੁਰਮਤਿ ਦੀ ਸਿਖਲਾਈ ਦੇਵੇ। ਮੈਂ ਉਸ ਅਧਿਆਪਕ ਨੂੰ ਵੱਧ ਤੋਂ ਵੱਧ ਫੀਸ ਦੇਣ ਦਾ ਯਤਨ ਕਰਾਂਗਾ।

ਉਸ ਵੀਰ ਜੀ ਦੀ ਇਸ ਗੱਲ ਨੂੰ ਸੁਣ ਕੇ ਮੇਰਾ ਮਨ ਪ੍ਰਸੰਨ ਹੋ ਉਠਿਆ ਕਿ ਅੱਜ ਵੀ ਐਸੇ ਗੁਰਸਿੱਖ ਮਾਪੇ ਹਨ, ਜੋ ਆਪਣੀ ਔਲਾਦ ਨੂੰ ਸੱਚਾ ਪਿਆਰ ਕਰਦੇ ਹਨ। ਬਹੁਤੇ ਮਾਪੇ ਤਾਂ ਆਪਣੇ ਬੱਚਿਆਂ ਨੂੰ ਸਕੂਲੀ ਵਿੱਦਿਆ ਦਿਵਾਉਣ ਵੱਲ ਹੀ ਧਿਆਨ ਰੱਖਦੇ ਹਨ, ਪਰ ਧੰਨ ਹਨ ਐਸੇ ਮਾਤਾ-ਪਿਤਾ, ਜੋ ਬੱਚਿਆਂ ਨੂੰ ਗੁਰਸਿੱਖੀ ਨਾਲ ਜੋੜਨ ਲਈ ਯਤਨਸ਼ੀਲ ਹਨ? ਕੀ ਅਸੀਂ ਵੀ ਆਪਣੇ ਬੱਚਿਆਂ ਨੂੰ ਗੁਰਮਤਿ ਦੀ ਟਿਊਸ਼ਨ ਲਗਵਾਈ ਹੈ ਜਾਂ ਕੀ ਸਾਡੇ ਬੱਚੇ ਵੀ ਗੁਰਮਤਿ ਵਿਚ ਪਰਪੱਕ ਹਨ।

ਬਿਊਟੀ ਪਾਰਲਰ : ਜੈਪੁਰ ਦੇ ਇਕ ਸਿਆਣੀ ਉਮਰ ਦੇ ਸੱਜਣ ਨੇ ਇਹ ਵਾਰਤਾ ਸੁਣਾਈ। "ਅਸੀਂ ਸਿੱਖ ਮੁਹੱਲੇ ਵਿਚ ਰਹਿੰਦੇ ਹਾਂ। ਸਾਡੇ ਇਕ ਗਵਾਂਢੀ ਨੇ ਬਿਊਟੀ ਪਾਰਲਰ ਖੋਲ੍ਹ ਲਿਆ ਅਤੇ ਸਾਡੇ ਘਰ ਆ ਕੇ ਸਾਡੀਆਂ ਨੂੰਹਾਂ ਤੇ ਬੇਟੀਆਂ ਨੂੰ ਉਥੇ ਆਉਣ ਦੀ ਪ੍ਰੇਰਣਾ ਕਰਨ ਲੱਗੇ। ਮੈਂ ਬੜੇ ਜੋਸ਼ ਅਤੇ ਗੁੱਸੇ ਵਿਚ ਆ ਕੇ ਉਨ੍ਹਾਂ ਨੂੰ

ਕਿਹਾ ਕਿ ਖ਼ਬਰਦਾਰ ਜੋ ਸਿੱਖ ਬੀਬੀਆਂ ਨੂੰ ਬਿਊਟੀ ਪਾਰਲਰ ਵੱਲ ਪ੍ਰੇਰਨਾ ਕੀਤੀ। ਉਹ ਸਾਡੇ ਘਰੋਂ ਤਾਂ ਚਲੇ ਗਏ, ਪਰ ਮੁਹੱਲੇ ਦੇ ਬਾਕੀ ਸਿੱਖਾਂ ਦੇ ਘਰਾਂ ਵਿਚ ਜਾ ਕੇ ਆਪਣੀ ਮਸ਼ਹੂਰੀ ਕਰਦੇ ਰਹੇ। ਬਿਊਟੀ ਪਾਰਲਰ ਦੇ ਉਦਘਾਟਨ ਵਾਲੇ ਦਿਨ ਮੈਂ ਸ਼ਾਮ ਨੂੰ ਬੜੀ ਉੱਚੀ-ਉੱਚੀ ਗਲੀ ਵਿਚ ਖੜ੍ਹੇ ਹੋ ਕੇ ਉਨ੍ਹਾਂ ਨੂੰ ਵੰਗਾਰਿਆ ਕਿ ਖ਼ਬਰਦਾਰ ਜੇ ਤੁਸਾਂ ਸਿੱਖਾਂ ਦੀਆਂ ਬੱਚੀਆਂ ਦੇ ਰੋਮਾਂ, ਭਰਵੱਟਿਆਂ ਦੀ ਬੇਅਦਬੀ ਕੀਤੀ। ਮੇਰੇ ਇੰਝ ਬੋਲਣ ਦੀ ਚਰਚਾ ਸਾਰੇ ਮੁਹੱਲੇ ਦੇ ਘਰ-ਘਰ ਵਿਚ ਹੋ ਗਈ।

ਗੱਲ ਕੀ ਬਿਊਟੀ ਪਾਰਲਰ ਖੋਲ੍ਹਣ ਉਪਰੰਤ ਦੋ ਮਹੀਨੇ ਬਾਅਦ ਵੀ ਉਨ੍ਹਾਂ ਦਾ ਕੰਮ ਨਹੀਂ ਚੱਲਿਆ ਅਤੇ ਅੰਤ ਉਨ੍ਹਾਂ ਨੂੰ ਬਿਊਟੀ ਪਾਰਲਰ ਬੰਦ ਕਰਨਾ ਪਿਆ।''

★ ★ ★ ★ ★

## ਗੁਰਪੁਰਬ

ਗੁਣਨਿਧਿ ਸਿੰਘ ਜਦ ਨਿਸ਼ਚੈਜੀਤ ਸਿੰਘ ਦੇ ਘਰ ਪੁੱਜਾ ਤਾਂ ਉਹ ਪੁਸਤਕ ਪੜ੍ਹਨ ਵਿਚ ਰੁਝਿਆ ਹੋਇਆ ਸੀ।

ਗੁਣਨਿਧਿ ਸਿੰਘ : ਕੀ ਕਰ ਰਿਹੈਂ ਵੀਰ?

ਨਿਸ਼ਚੈਜੀਤ ਸਿੰਘ : ਮੈਂ ਗੁਰਪੁਰਬ ਮਨਾ ਰਿਹਾ ਹਾਂ।

ਗੁਣਨਿਧਿ ਸਿੰਘ (ਹੈਰਾਨ ਹੋ ਕੇ): ੳ, ਭਈ ਗੁਰਪੁਰਬ ਨੂੰ ਹਾਲੀ ਪੂਰਾ ਹਫ਼ਤਾ ਪਿਆ ਹੈ। ਤੂੰ ਅੱਜ ਹੀ ਗੁਰਪੁਰਬ ਕਿਵੇਂ ਮਨਾ ਰਿਹੈਂ? ਨਾਲੇ ਘਰ ਬੈਠ ਕੇ ਇਕੱਲਿਆਂ ਹੀ ਗੁਰਪੁਰਬ ਕਿਵੇਂ ਮਨਾਇਆ ਜਾ ਸਕਦੈ?

ਨਿਸ਼ਚੈਜੀਤ ਸਿੰਘ : ਜਦ ਦਾ ਮੈਂ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਵਾਲੇ ਵੀਰਾਂ ਨਾਲ ਮਿਲਿਆ ਹਾਂ ਮੈਨੂੰ ਵੀ ਸਮਝ ਪੈ ਗਈ ਹੈ ਕਿ ਗੁਰਪੁਰਬ ਦਾ ਮਤਲਬ ਕੇਵਲ ਇਹ ਨਹੀਂ ਕਿ ਉਸ ਦਿਨ 12.00 ਜਾਂ 1.00 ਵਜੇ ਗੁਰਦੁਆਰੇ ਜਾ ਕੇ ਲੰਗਰ ਛੱਕ ਕੇ ਘਰ ਆ ਜਾਣਾ। ਸਗੋਂ ਪੂਰਾ ਹਫ਼ਤਾ ਉਸ ਗੁਰੂ ਸਾਹਿਬ ਦੇ ਜੀਵਨ, ਸਿੱਖਿਆਵਾਂ ਤੇ ਬਾਣੀ ਬਾਰੇ ਵਿਚਾਰ ਪੜ੍ਹਨੇ ਤੇ ਸਾਂਝੇ ਕਰਨ ਨੂੰ ਹੀ ਗੁਰਪੁਰਬ ਮਨਾਉਣਾ ਕਿਹਾ ਜਾ ਸਕਦੈ।

ਮੈਂ ਵੀ ਹੁਣ ਤੋਂ ਇੰਝ ਹੀ ਗੁਰਪੁਰਬ ਮਨਾਵਾਂਗਾ।

★ ★ ★ ★ ★

# ਸਦਾ ਮਨਿ ਚਾਉ

## (ਹਰ ਵੇਲੇ ਖੁਸ਼ ਕਿਵੇਂ ਰਹੀਏ?)

ਹਰ ਮਨੁੱਖ ਦੀ ਇੱਛਾ ਹੁੰਦੀ ਹੈ ਕਿ ਉਹ ਹਮੇਸ਼ਾਂ ਖੁਸ਼ੀਆਂ ਤੇ ਖੇੜੇ ਭਰਿਆ ਜੀਵਨ ਬਤੀਤ ਕਰੇ। ਪ੍ਰਮਾਤਮਾ ਦੇ ਗੁਣ *'ਸਦਾ ਮਨਿ ਚਾਉ'* ਵਾਂਗ ਉਸ ਦਾ ਮਨ ਵੀ ਹਰ ਵੇਲੇ ਹਰਿਆ ਤੇ ਖਿੜਿਆ ਹੋਵੇ। ਉਸ ਦੇ ਜੀਵਨ ਵਿਚੋਂ ਦੁੱਖਾਂ, ਕਲੇਸ਼ਾਂ ਅਤੇ ਸੰਤਾਪਾਂ ਦਾ ਨਾਸ਼ ਹੋਵੇ, ਪਰ ਇੰਝ ਨਹੀਂ ਹੁੰਦਾ, ਕਿਉਂ ?

ਗੁਰਬਾਣੀ ਅਨੁਸਾਰ ਦੁੱਖ ਅਤੇ ਸੁੱਖ ਜੀਵਨ ਦੇ ਦੋ ਐਸੇ ਜ਼ਰੂਰੀ ਅੰਗ ਹਨ, ਜਿਹੜੇ ਹਰ ਮਨੁੱਖ ਤੇ ਆਉਣੇ ਹੀ ਹਨ। ਗੁਰਬਾਣੀ ਵਿਚ ਤਾਂ ਦੁੱਖ-ਸੁੱਖ ਦੀ ਤੁਲਨਾ ਸਾਡੇ ਕੱਪੜਿਆਂ ਨਾਲ ਕੀਤੀ ਹੈ । ਜਿਵੇਂ ਅਸੀਂ ਅੱਜ ਦੇ ਪਾਏ ਕੱਪੜੇ ਉਤਾਰ ਦਿੰਦੇ ਹਾਂ ਅਤੇ ਕੱਲ੍ਹ ਨੂੰ ਹੋਰ ਕੱਪੜੇ ਪਾਉਂਦੇ ਹਾਂ। ਇਸੇ ਤਰ੍ਹਾਂ ਦੁੱਖ ਅਤੇ ਸੁੱਖ ਦੋ ਕੱਪੜੇ ਹਨ ਜੋ ਹਰ ਮਨੁੱਖ ਨੂੰ ਵਾਰੋ-ਵਾਰੀ ਪਾਏ ਹੀ ਜਾਣੇ ਹਨ। ਹਾਂ, ਜੇਕਰ ਮਨੁੱਖ ਨੂੰ ਦੁੱਖ ਦੇ ਕੱਪੜੇ ਵੀ ਸੁੱਖ ਵਾਂਗ ਪਾਉਣ ਦੀ ਜਾਚ ਆ ਜਾਵੇ ਤਾਂ ਉਹ ਹਰ ਵੇਲੇ ਖਿੜਿਆ ਹੀ ਰਹੇਗਾ। ਨੌਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਇਸ ਨੂੰ 'ਕਠਨ ਖੇਲ' ਕਹਿੰਦੇ ਹਨ ਕਿ ਮਨੁੱਖ ਦੁੱਖ ਵਿਚ ਹੀ ਦੁਖੀ ਨਾ ਹੋਵੇ। ਜਪੁ ਜੀ ਸਾਹਿਬ ਵਿਚ ਵੀ ਦੁੱਖ ਨੂੰ 'ਦਾਤਿ' ਕਰਕੇ ਜਾਣਨ ਦਾ ਹੁਕਮ ਹੈ।

ਕੇਤਿਆ ਦੂਖ ਭੂਖ ਸਦ ਮਾਰ।।
ਇਹ ਭਿ ਦਾਤਿ ਤੇਰੀ ਦਾਤਾਰ।।

ਅਸਲ ਵਿਚ ਮਨੁੱਖ ਦੇ ਦੁੱਖ ਰੋਗ ਅਤੇ ਸੰਤਾਪ ਕੇਵਲ ਬਾਣੀ ਪੜ੍ਹਿਆਂ ਹੀ ਦੂਰ ਹੋ ਸਕਦੇ ਹਨ। ਸੱਚੀ ਬਾਣੀ ਸਾਡੀ ਸੁਰਤ ਨੂੰ ਉਚਿਆਂ ਚੁੱਕਦੀ ਹੈ ਅਤੇ ਸਾਨੂੰ ਜੀਵਨ ਦੀ ਅਸਲੀਅਤ ਦੀ ਸੋਝੀ ਪੈਂਦੀ ਹੈ। ਸੁਚੱਜੀ ਜੀਵਨ ਜਾਚ ਇਹ ਹੀ ਹੈ ਕਿ ਮਨੁੱਖ ਪੂਰੀ ਇਮਾਨਦਾਰੀ ਨਾਲ ਮਿਹਨਤ ਕਰੇ ਅਤੇ ਸਿੱਟਾ ਪ੍ਰਮਾਤਮਾ ਤੇ ਛੱਡ ਦੇਵੇ। ਜੇਕਰ ਸਫਲਤਾ ਮਿਲੇ ਤਾਂ ਇਹ ਉਸਦੀ ਬਖਸ਼ਿਸ਼ ਸਮਝੇ ਅਤੇ ਜੇ ਅਸਫਲਤਾ ਹੋਵੇ ਤਾਂ ਵੀ ਮਨੁੱਖ ਨਿਰਾਸ਼ ਨਾ ਹੋਵੇ, ਸਗੋਂ ਇਸ ਨੂੰ ਵੀ ਉਸ ਦਾ ਹੁਕਮ ਸਮਝੇ। ਜਪੁ ਜੀ ਸਾਹਿਬ ਪੜ੍ਹਨ ਅਤੇ ਵਿਚਾਰਨ ਵਾਲੇ ਜਗਿਆਸੂ ਵੀਰ/ਭੈਣਾਂ ਹਰ ਰੋਜ਼ ਘੱਟੋ-ਘੱਟ ਚਾਰ ਵਾਰੀ ਉਚਾਰਨ ਕਰਦੇ ਹਨ, "ਜੋ ਤੁਧੁ ਭਾਵੈ

ਸਾਈ ਭਲੀ ਕਾਰ ॥" ਵਿਚਾਰ ਕੇ ਬਾਣੀ ਪੜ੍ਹਨ ਨਾਲ ਜਦੋਂ ਹਰ ਰੋਜ਼ ਅਸੀਂ ਕਹਾਂਗੇ ਕਿ ਪ੍ਰਮਾਤਮਾ ਜੋ ਤੈਨੂੰ ਚੰਗਾ ਲੱਗੇ, ਉਹੀ ਕੰਮ ਭਲਾ ਹੈ ਤਾਂ ਯਕੀਨਨ ਸਾਡੇ ਅੰਦਰ ਦੁੱਖਾਂ ਨੂੰ ਸਹਿਣ ਦਾ ਬਲ ਪੈਦਾ ਹੋਵੇਗਾ।

'ਸਦਾ ਮਨਿ ਚਾਉ' ਦੀ ਅਵਸਥਾ ਤੇ ਪਹੁੰਚਣ ਵਾਸਤੇ ਮਨੁੱਖ ਨੇ ਹਰ ਵੇਲੇ ਆਪਣੇ ਮਨ ਨਾਲ ਲੁੱਝਣਾ ਅਤੇ ਜੂਝਣਾ ਹੈ। ਜਿਸ ਮਨੁੱਖ ਨੇ ਮਨ ਜਿੱਤ ਲਿਆ ਉਹੀ ਜਗ ਨੂੰ ਜਿੱਤਣ ਦੇ ਸਮਰੱਥ ਹੋ ਸਕਦਾ ਹੈ। ਮਨ ਬੁਰਿਆਈਆਂ ਲੋਚਦਾ ਹੈ ਅਤੇ ਅਸੀਂ ਗੁਰੂ ਦੇ ਸ਼ਬਦ ਰਾਹੀਂ ਇਸ ਮਨ ਨੂੰ ਬੁਰੇ ਪਾਸੇ ਜਾਣ ਤੋਂ ਹੋੜਨਾ ਹੈ, ਰੋਕਣਾ ਹੈ। ਮਨ ਪੰਜ ਵਿਸ਼ੇ ਵਿਕਾਰਾਂ ਵੱਲ ਜਾਣਾ ਚਾਹੁੰਦਾ ਹੈ, ਪਰ ਅਸੀਂ ਗੁਰਬਾਣੀ ਦੀ ਰੌਸ਼ਨੀ ਵਿਚ ਇਹਨਾਂ ਵਿਸ਼ੇ ਵਿਕਾਰਾਂ ਨੂੰ ਮਾਰਨ ਦੀ ਥਾਂ ਇਹਨਾਂ ਤੇ ਜਿੱਤ ਪ੍ਰਾਪਤ ਕਰਨੀ ਹੈ। ਐਸਾ ਮਨੁੱਖ ਹੀ ਅਸਲ ਵਿਚ ਸੂਰਾ ਹੋਵੇਗਾ, ਜਿਹੜਾ ਇਹਨਾਂ ਵਿਸ਼ੇ ਵਿਕਾਰਾਂ ਨੂੰ ਆਪਣੀ ਸੇਵਾ ਲਈ ਵਰਤੇ ਨਾ ਕਿ ਇਹਨਾਂ ਦਾ ਸੇਵਕ ਬਣੇ। ਸੁਖਮਨੀ ਸਾਹਿਬ ਵਿਚ ਪੰਜਵੇਂ ਪਾਤਸ਼ਾਹ ਦਾ ਫ਼ੁਰਮਾਨ ਹੈ :

ਮਨਿ ਕੀ ਬਾਸਨਾ ਮਨ ਤੇ ਟਰੈ॥

ਭਾਵ: ਸਾਡੇ ਮਨ ਵਿਚ ਪੈਦਾ ਹੋਣ ਵਾਲੇ ਵਿਕਾਰ ਸਾਡੇ ਮਨ ਤੋਂ ਹੀ ਟਲ ਜਾਣ, ਦੂਰ ਹੋ ਜਾਣ ਅਤੇ ਸਾਡੇ ਅਮਲਾਂ ਵਿਚ ਨਾ ਆਉਣ। ਅਸੀਂ ਕਿੰਨੇ ਵੀ ਚੰਗੇ ਬਣ ਜਾਈਏ, ਮਨ ਵਿਚ ਭੈੜੇ ਵਿਕਾਰਾਂ ਦਾ ਆਉਣਾ ਲਗਭਗ ਯਕੀਨਨ ਹੀ ਹੈ, ਪਰ ਸਾਡੀ ਜਿੱਤ ਇਸ ਵਿਚ ਹੈ ਕਿ ਅਸੀਂ ਉਹਨਾਂ ਵਿਕਾਰਾਂ ਨੂੰ ਮਨ ਤੋਂ ਹੀ ਟਾਲ ਦੇਈਏ ਅਤੇ ਆਪਣੇ ਕਰਮਾਂ ਵਿਚ ਨਾ ਆਉਣ ਦਈਏ।

ਅਜੋਕੇ ਸਮਾਜ ਵੱਲ ਝਾਤੀ ਮਾਰਨ ਤੇ ਅਸੀਂ ਵੇਖਦੇ ਹਾਂ ਕਿ ਅੱਜ ਬਹੁਤੇ ਮਨੁੱਖ ਮਾਇਆ ਦੀ ਦੌੜ ਵਿਚ ਦੀਵਾਨੇ ਹੀ ਹੋਏ ਪਏ ਹਨ। ਰਾਤ-ਦਿਨ ਵੱਧ ਤੋਂ ਵੱਧ ਧਨ ਅਤੇ ਹੋਰ ਪਦਾਰਥ ਇਕੱਤਰ ਕਰਨ ਦੀ ਦੌੜ ਨੇ ਮਨੁੱਖ ਨੂੰ ਮੂਰਖ ਅਤੇ ਨਿੱਲਜ ਹੀ ਬਣਾ ਦਿੱਤਾ ਹੈ। ਹਿੰਦੁਸਤਾਨ ਦੇ ਸਭ ਤੋਂ ਵੱਧ ਪੜ੍ਹੇ ਲਿਖੇ ਸੂਬੇ ਕੇਰਲ ਵਿਚ ਸਭ ਤੋਂ ਵੱਧ ਆਤਮ ਹੱਤਿਆਵਾਂ ਦੇ ਕੇਸ ਸੁਣਨ ਨੂੰ ਮਿਲਦੇ ਹਨ। ਜ਼ਰਾ ਕੁ ਭੀੜ ਬਣੀ, ਮੁਸ਼ਿਕਲ ਆਈ ਤੇ ਮਨੁੱਖ ਆਪਣੇ ਜੀਵਨ ਨੂੰ ਸਮਾਪਤ ਕਰ ਲਵੇ। ਇਹ ਕਿੱਥੋਂ ਦੀ ਸਿਆਣਪ ਅਤੇ ਸੂਰਮਗਤੀ ਹੈ? ਸਾਡੇ ਸਮਾਜ ਵਿਚ ਨਸ਼ੇ ਵਧਣ ਦਾ ਵੀ ਇਹ ਇਕ ਵੱਡਾ ਕਾਰਨ ਹੈ ਕਿ ਸਾਡੀ ਵਿਦਿਅਕ ਨੀਤੀ ਵਿਚ ਸੁਚੱਜੀ ਜੀਵਨ ਜਾਚ ਦੀ ਸਿਖਲਾਈ ਸ਼ਾਮਿਲ

ਨਹੀਂ ਹੈ। ਨਸ਼ਾ ਕਰਨਾ ਅਸਲ ਵਿਚ ਇਕ ਕਮਜ਼ੋਰੀ ਹੈ ਅਤੇ ਆਤਮ ਹੱਤਿਆ ਕਰਨਾ ਅਤਿ ਦਰਜੇ ਦੀ ਕਾਇਰਤਾ। ਗੁਰਬਾਣੀ ਸਾਡੇ ਮਨ ਨੂੰ ਬਲਵਾਨ ਕਰਦੀ ਹੈ। ਜਿਸ ਕਿਸੇ ਮਨੁੱਖ ਨੇ ਨਿਸਚੇ ਨਾਲ ਆਪਣੀ ਜਿੱਤ ਨੂੰ ਆਪਣਾ ਜੀਵਨ ਆਦਰਸ਼ ਬਣਾ ਲਿਆ ਹੈ, ਉਹ ਮਨੁੱਖ ਫਿਰ ਮੁਸੀਬਤਾਂ ਤੋਂ ਨਹੀਂ ਘਬਰਾਉਂਦਾ। "ਭਾਵੇਂ ਲੱਖ ਝੱਖੜ ਝੁੱਲ ਪੈਣ, ਮੈਂ ਹਾਰ ਨਹੀਂ ਮੰਨਾਂਗਾ ਅਤੇ ਨਿਰੰਤਰ ਜਿੱਤ ਪ੍ਰਾਪਤ ਕਰਨ ਦਾ ਯਤਨ ਕਰਦਾ ਰਹਾਂਗਾ", ਐਸੇ ਸੰਕਲਪ ਨੂੰ ਸਮਾਜ ਵਿਚ ਪ੍ਰਚੱਲਤ ਕਰਨ ਦੀ ਲੋੜ ਹੈ। ਇਤਿਹਾਸ ਵਿਚ ਅਸੀਂ ਇਕ ਹੋਰ ਗੱਲ ਵੀ ਪੜ੍ਹਦੇ ਹਾਂ ਕਿ ਜਦੋਂ ਕੋਈ ਮਨੁੱਖ ਨਿਰਾਸ਼ ਜਾਂ ਉਦਾਸ ਹੁੰਦਾ ਸੀ ਤਾਂ ਸਿਆਣੇ ਲੋਕ ਉਸ ਨੂੰ ਸੁਝਾਅ ਦਿੰਦੇ ਸਨ ਕਿ ਜਾਹ ਕਿਸੇ ਗੁਰਸਿੱਖ ਨੂੰ ਮਿਲ ਆ। ਇੰਝ ਜਦੋਂ ਕੋਈ ਉਦਾਸ ਤੇ ਮੁਰਝਾਇਆ ਮਨੁੱਖ ਕਿਸੇ ਗੁਰਸਿੱਖ ਕੋਲ ਜਾਂਦਾ, ਅੱਗੋਂ ਗੱਜ ਕੇ ਫਤਹਿ ਬੁਲਾਈ ਜਾਂਦੀ, ਚੜ੍ਹਦੀ ਕਲਾ ਦੀਆਂ ਵਿਚਾਰਾਂ ਹੁੰਦੀਆਂ, ਆਇਆ ਮਨੁੱਖ ਆਪਣਾ ਦੁੱਖ ਸਾਂਝਾ ਕਰਦਾ ਤੇ ਗੁਰਸਿੱਖ ਗੁਰਬਾਣੀ ਦੇ ਹਵਾਲਿਆਂ ਨਾਲ ਉਸ ਦੇ ਮਨ ਨੂੰ ਅਸਥੰਮਨ ਕਰਦਾ, ਮਨ ਨੂੰ ਉੱਚਿਆਂ ਚੁੱਕਦਾ। ਚੜ੍ਹਦੀ ਕਲਾ ਦੀਆਂ ਗੱਲਾਂ ਕਰਦਾ ਤਾਂ ਦੁਖੀ ਮਨੁੱਖ ਦਾ ਦੁੱਖ ਕੱਟ ਜਾਂਦਾ, ਦੂਰ ਹੋ ਜਾਂਦਾ। ਅੱਜ ਕਲ੍ਹ ਸਾਡੇ ਸਮਾਜ ਵਿਚ ਇਹ ਕਾਰਜ ਮਾਨਸਿਕ ਰੋਗਾਂ ਦੇ ਡਾਕਟਰ ਭਾਵ ਸਾਈਕੈਟਰਿਸਟ ਕਰ ਰਹੇ ਹਨ। ਵਿਕਸਤ ਦੇਸ਼ਾਂ ਵਿਚ ਤਾਂ ਹੁਣ ਫੈਮਿਲੀ ਡਾਕਟਰ (Family Doctor) ਦੇ ਨਾਲ-ਨਾਲ ਫੈਮਿਲੀ ਸਾਈਕੈਟਰਿਸਟ (Family Psychatrist) ਦਾ ਸੰਕਲਪ ਵੀ ਬੜਾ ਪ੍ਰਚੱਲਿਤ ਹੋ ਗਿਆ ਹੈ। ਐਸੇ ਡਾਕਟਰ ਆਪਣੇ ਕੋਲ ਆਏ ਮਰੀਜ਼ ਨਾਲ ਘੰਟਾ, ਅੱਧਾ ਘੰਟਾ ਗੱਲਾਂ ਕਰਦੇ ਹਨ ਅਤੇ ਉਸ ਤੋਂ ਬਾਅਦ ਮਰੀਜ਼ ਆਪਣੇ-ਆਪ ਨੂੰ ਹਲਕਾ-ਫੁੱਲਕਾ ਤੇ ਠੀਕ ਮਹਿਸੂਸ ਕਰਨ ਲੱਗ ਪੈਂਦਾ ਹੈ। ਵਿਗਿਆਨਿਕ ਭਾਸ਼ਾ ਵਿਚ ਇਸ ਨੂੰ Counselling ਕਿਹਾ ਜਾਂਦਾ ਹੈ। ਜਪੁ ਜੀ ਸਾਹਿਬ ਵਿਚ ਸਾਨੂੰ 'ਸਦਾ ਵਿਗਾਸ' ਦੀ ਅਵਸਥਾ ਤੇ ਪਹੁੰਚਣ ਦਾ ਢੰਗ ਦੱਸਿਆ ਗਿਆ ਹੈ। ਜਿਹੜਾ ਵੀ ਭਗਤ ਪ੍ਰਭੂ ਦਾ ਨਾਮ ਸੁਣੇਗਾ, ਉਸਦੇ ਦੁੱਖ ਅਤੇ ਪਾਪ ਨਸ਼ਟ ਹੋ ਜਾਣਗੇ :

ਨਾਨਕ ਭਗਤਾ ਸਦਾ ਵਿਗਾਸੁ।। ਸੁਣਿਐ ਦੂਖ ਪਾਪ ਕਾ ਨਾਸੁ।।

ਪਰ ਇੱਥੇ ਸੁਣਨ ਦਾ ਭਾਵ ਕੇਵਲ ਕੰਨਾਂ ਰਾਹੀਂ ਸੁਣਨ ਤੋਂ ਨਹੀਂ ਹੈ, ਬਲਕਿ ਅਸਲ ਸੁਣਨਾ ਮਨ ਰਾਹੀਂ ਹੀ ਹੈ। ਮਨ ਰਾਹੀਂ ਸੁਣਨਾ ਭਾਵ ਕਹੀ ਗਈ ਅਤੇ ਪੜ੍ਹੀ ਗਈ ਬਾਣੀ ਨੂੰ ਵਿਚਾਰਨਾ ਅਤੇ ਸੋਚਣਾ ਕਿ ਮੈਂ ਕੀ ਪੜ੍ਹ ਰਿਹਾ ਹਾਂ, ਮੈਂ ਕੀ ਸੁਣ ਰਿਹਾ ਹਾਂ, ਮੈਂ ਕੀ ਗਾ ਰਿਹਾ ਹਾਂ? ਇਹ ਵਧੇਰੇ ਜ਼ਰੂਰੀ ਹੈ। ਮਨ ਨਾਲ ਸੁਣਨ ਨਾਲ ਸ਼ਬਦ

ਵਿਚ ਸਾਡੀ ਸੁਰਤ ਜੁੜੇਗੀ ਅਤੇ ਜੋ ਵੀ ਬਾਣੀ ਨੂੰ ਮਨ ਰਾਹੀਂ ਸਰਵਣ ਕਰੇਗਾ, ਉਹ 'ਸਦਾ ਵਿਗਾਸ' ਵਾਲੀ ਅਵਸਥਾ ਤੇ ਪੁੱਜ ਜਾਵੇਗਾ। ਐਸਾ ਮਨੁੱਖ ਫਿਰ ਸੰਤੋਖੀ ਵੀ ਹੋਵੇਗਾ, ਇਮਾਨਦਾਰ ਵੀ ਹੋਵੇਗਾ ਅਤੇ ਮਿੱਠ ਬੋਲੜਾ ਵੀ। ਮੁਕਦੀ ਗੱਲ ਕਿ ਸੁਚੱਜੀ ਜੀਵਨ ਜਾਚ ਲਈ ਸਾਨੂੰ ਗੁਰਬਾਣੀ ਕੰਠ ਕਰਨੀ ਚਾਹੀਦੀ ਹੈ, ਵਿਚਾਰਨੀ ਚਾਹੀਦੀ ਹੈ ਅਤੇ ਕਮਾਉਣੀ ਚਾਹੀਦੀ ਹੈ। ਆਪਣੀ ਆਸਾ ਅਤੇ ਮਨਸਾ ਨੂੰ ਕਾਬੂ ਵਿਚ ਰੱਖ ਕੇ ਅਤੇ ਅਨਦਿਨ ਸੁਕ੍ਰਿਤ ਕਰਦਿਆਂ ਹੋਇਆ, ਪ੍ਰਮਾਤਮਾ ਦੇ ਨਾਮ ਵਿਚ ਲਿਵ ਜੋੜਨ ਨਾਲ ਸਾਨੂੰ ਅਨੰਦ ਪ੍ਰਾਪਤ ਹੋਵੇਗਾ। ਇੰਞ ਅਸੀਂ ਇਕ ਸੁਚੱਜੇ ਅਤੇ ਨਰੋਏ ਸਮਾਜ ਦੀ ਸਿਰਜਨਾ ਕਰ ਸਕਾਂਗੇ।

*****

## ਇਕ ਗੱਲ...

ਕਿਸੇ ਇਨਸਾਨ ਦੇ ਉੱਚੇ-ਸੁੱਚੇ, ਸਚਿਆਰੇ ਜੀਵਨ ਦਾ ਮਾਪ ਦੰਡ ਇਹ ਨਹੀਂ ਹੈ ਕਿ ਉਹ ਕਿੰਨੇ ਪਾਠ ਜਾਂ ਕਿੰਨਾ ਸਿਮਰਨ ਕਰਦਾ ਹੈ। ਕਿੰਨੇ ਘੰਟੇ ਗੁਰਦੁਆਰੇ ਵਿਚ ਸੇਵਾ, ਸਿਮਰਨ, ਸੰਗਤ ਕਰਦਾ ਹੈ। ਕਿੰਨੇ ਵਜੇ ਉਠਦਾ ਹੈ ? ਕਿਹੋ ਜਿਹੇ ਕਪੜੇ ਪਾਉਂਦਾ ਹੈ ? ਜਾਂ ਫਿਰ ਕਿਹੋ ਜਿਹਾ ਲੈਕਚਰ-ਕਥਾ-ਕੀਰਤਨ ਕਰਦਾ ਹੈ ?

ਸੱਚੇ-ਸੁੱਚੇ, ਸਚਿਆਰੇ ਜੀਵਨ ਦਾ ਮਾਪ ਦੰਡ ਹੈ, ਉਹ ਕਿਹੋ ਜਿਹੇ ਕੰਮ ਕਰਦਾ ਹੈ। 'ਅਨਦਿਨ ਸੁਕ੍ਰਿਤ' ਕਰਦਾ ਹੈ ਜਾਂ ਨਹੀਂ। ਇਕਲੇ ਵੇਲੇ ਆਪਾ ਚੀਨਣ ਦਾ ਕਾਰਜ ਕਰਦਾ ਹੈ ਜਾਂ ਨਹੀਂ। ਸਮੱਸਿਆਵਾਂ ਦੇ ਝੂਲਦੇ ਝੱਖੜ ਸਾਹਮਣੇ ਨਿੱਜੀ ਜੀਵਨ ਵਿਚ ਕਿੰਨੀ ਕੁ ਚੜ੍ਹਦੀ ਕਲਾ ਵਿਚ ਰਹਿੰਦਾ ਹੈ।

ਇਕ ਗੱਲ ਸਪੱਸ਼ਟ ਹੈ ਕਿ ਕਈ ਪ੍ਰਾਣੀ ਬਾਹਰੋਂ ਗਿਆਨ-ਇਸ਼ਨਾਨ ਦਾ ਪ੍ਰਗਟਾਵਾ ਕਰਦੇ ਹਨ। ਅੰਦਰੋਂ ਸਿੱਖੀ ਜੀਵਨ ਜਾਚ ਤੇ ਚੜ੍ਹਦੀ ਕਲਾ ਤੋਂ ਸਖਣੇ ਹਨ। ਸਾਡੀ ਪਰਖ ਅੰਦਰਲੇ ਗੁਣਾਂ ਕਰ ਕੇ ਹੋਣੀ ਹੈ। ਅੰਦਰੋਂ ਕਿੰਨੀ ਕੁ ਚੜ੍ਹਦੀ ਕਲਾ ਹੈ।

ਆਓ ਆਪਾ ਪੜਚੋਲ ਕਰੀਏ ਤੇ ਆਪਾ ਸਵਾਰਨ ਦਾ ਆਪ ਹੀ ਜਤਨ ਕਰਦੇ ਰਹੀਏ - ਕਦੇ ਤਾਂ ਸਫਲ ਹੋਵਾਂਗੇ।

*****

# ਗੁਰਦਾਸਪੁਰ ਦੇ ਪਿੰਡਾਂ ਵਿਚ ਈਸਾਈਆਂ ਦਾ ਪ੍ਰਚਾਰ

ਪਿੰਡ ਵਿਚ ਕੋਈ ਵੀ ਬੀਮਾਰ ਹੋਵੇ ਤਾਂ ਪਤਾ ਨਹੀਂ ਕਿਥੋਂ ਪਾਦਰੀਆਂ ਨੂੰ ਪਤਾ ਲੱਗ ਜਾਂਦਾ ਹੈ ਅਤੇ ਉਸ ਦੇ ਘਰ ਵਿਚ ਜਾ ਕੇ ਉਸ ਲਈ ਦੁਆ ਕਰਦੇ ਹਨ। ਜਿਹੜਾ ਠੀਕ ਹੋ ਜਾਂਦਾ ਹੈ, ਉਹ ਉਨ੍ਹਾਂ ਨਾਲ ਰਲ ਜਾਂਦਾ ਹੈ। ਭਾਵੇਂ ਬਹੁਤੇ ਲੋਕ ਇਨ੍ਹਾਂ ਨਾਲ ਨਹੀਂ ਜੁੜੇ ਪਰ ਮੇਰੇ ਵੇਖਦਿਆਂ-ਵੇਖਦਿਆਂ ਕੁਝ ਲੋਕ ਈਸਾਈ ਬਣ ਗਏ ਹਨ।... ਈਸਾਈ ਸਿੱਖਾਂ ਨੂੰ ਕੇਸ ਕਤਲ ਕਰਾਉਣ ਲਈ ਨਹੀਂ ਕਹਿੰਦੇ, ਸਗੋਂ ਕੇਸਾਂ ਸਮੇਤ ਹੀ ਉਨ੍ਹਾਂ ਨੂੰ ਈਸਾਈ ਬਣਨ ਦੀ ਪ੍ਰੇਰਨਾ ਕਰਦੇ ਹਨ। ਸ਼੍ਰੋਮਣੀ ਕਮੇਟੀ ਨੂੰ ਚਾਹੀਦਾ ਹੈ ਕਿ ਪੰਜਾਬ ਦੇ ਪਿੰਡਾਂ ਵਿਚ ਸਿੱਖਾਂ ਅੰਦਰ ਈਸਾਈਆਂ ਅਤੇ ਹੋਰ ਸੰਪਰਦਾਵਾਂ ਦੇ ਅਸਰ ਬਾਰੇ ਤੁਰੰਤ ਇਕ ਸਰਵੇਖਣ ਕਰਵਾਏ।

ਸਿੱਖ ਸੰਸਥਾਵਾਂ ਤੇ ਪ੍ਰਚਾਰਕਾਂ ਵਲੋਂ ਸਿੱਖੀ ਦੇ ਪ੍ਰਚਾਰ ਲਈ ਬੜਾ ਕੁਝ ਕੀਤਾ ਜਾ ਰਿਹਾ ਹੈ, ਪਰ ਇਸ ਦੇ ਲਾਭਦਾਇਕ ਸਿੱਟੇ ਕਿਉਂ ਨਹੀਂ ਦਿਸਦੇ? ਗੁਰਦਾਸਪੁਰ ਦੇ ਆਲੇ-ਦੁਆਲੇ ਦੇ ਪਿੰਡਾਂ ਦਾ ਇਕ ਸਰਵੇਖਣ ਕਰਦਿਆਂ ਇਸ ਦੀ ਸਮਝ ਪਈ। ਸਾਡਾ ਧਿਆਨ ਜਿਥੇ ਆਪਣੇ ਸਿੱਖਾਂ ਨੂੰ ਹੀ ਸਿੱਖੀ ਵਿਚ ਸਾਂਭੀ ਰੱਖਣ ਵੱਲ ਹੈ, ਉਥੇ ਈਸਾਈਆਂ ਦਾ ਜ਼ੋਰ ਹੋਰਨਾਂ ਨੂੰ ਈਸਾਈ ਬਣਾਉਣ ਵੱਲ ਲੱਗਾ ਹੋਇਆ ਹੈ।

ਕਰੀਬ 10 ਸਾਲ ਪਹਿਲਾਂ ਇਕ ਪੰਥਕ ਜਥੇਬੰਦੀ ਦਾ ਡੇਰਾ ਬਾਬਾ ਨਾਨਕ, ਜ਼ਿਲ੍ਹਾ ਗੁਰਦਾਸਪੁਰ ਵਿਖੇ ਯੂਨਿਟ ਸਥਾਪਿਤ ਕਰਨ ਲਈ ਮੈਨੂੰ ਗੁਰਦਾਸਪੁਰ ਜਾਣ ਦਾ ਮੌਕਾ ਮਿਲਿਆ। ਗੁਰਦਾਸਪੁਰ, ਪੰਜਾਬ ਤੇ ਪਾਕਿਸਤਾਨ ਦੇ ਨਾਲ ਲਗਦੇ ਬਾਰਡਰ ਦਾ ਉਹ ਜ਼ਿਲ੍ਹਾ ਹੈ, ਜੋ ਕਿਸੇ ਵੇਲੇ ਖਾੜਕੂਆਂ ਦਾ ਗੜ੍ਹ ਰਿਹਾ ਹੈ। ਹਿੰਦੋਸਤਾਨ ਦੇ ਲੋਕ ਪੰਜਾਬ ਆਉਣ ਤੋਂ ਡਰਦੇ ਸਨ ਅਤੇ ਪੰਜਾਬ ਦੇ ਲੋਕਾਂ ਲਈ ਗੁਰਦਾਸਪੁਰ ਜਾਣਾ ਹੈਰਾਨੀ ਦੀ ਗੱਲ ਕਹੀ ਜਾਂਦੀ ਸੀ।

ਗੁਰਦਾਸਪੁਰ ਵੱਲ 1987 ਦੇ ਮੇਰੇ ਇਸ ਪਹਿਲੇ ਦੌਰੇ ਦੌਰਾਨ ਹੋਰ ਗੱਲਾਂ ਤੋਂ ਇਲਾਵਾ ਇਹ ਗੱਲ ਪਤਾ ਲੱਗੀ ਕਿ ਗੁਰਦਾਸਪੁਰ ਦੇ ਬਾਰਡਰ ਦੇ ਪਿੰਡ ਵਿਚ ਜੇਕਰ ਕਿਸੇ ਵੀ ਪਿੰਡ ਦੀ ਪੰਚਾਇਤ ਦੀ ਚੋਣ ਹੋਣੀ ਹੋਵੇ ਤਾਂ ਨਿਰਣਾਇਕ ਵੋਟ ਈਸਾਈਆਂ ਦੀ ਹੀ ਹੁੰਦੀ, ਭਾਵ ਜਿਸ ਪਾਸੇ ਵੱਲ ਈਸਾਈਆਂ ਦੀ ਵੋਟ ਜਾਵੇ, ਉਹ ਬੰਦਾ ਜਾਂ ਉਮੀਦਵਾਰ ਪਿੰਡ ਦਾ ਸਰਪੰਚ ਬਣ ਜਾਏਗਾ।

ਇਹ ਗੱਲ ਬੜੀ ਹੈਰਾਨੀਜਨਕ ਲੱਗੀ ਕਿ ਖਾੜਕੂਵਾਦ ਦਾ ਗੜ੍ਹ ਕਹੇ ਜਾਂਦੇ

ਇਸ ਜ਼ਿਲ੍ਹੇ ਵਿਚ ਈਸਾਈ ਕਿਵੇਂ ਆਪਣਾ ਕਾਰਜ ਚੁੱਪ-ਚੁਪੀਤੇ ਕਰਦੇ ਜਾ ਰਹੇ ਹਨ। ਇਸ ਘਟਨਾ ਦਾ ਜ਼ਿਕਰ 4-5 ਵਾਰ ਸਟੇਜਾਂ ਤੇ ਕਰਨ ਤੋਂ ਇਲਾਵਾ ਮੈਂ ਇਸ ਬਾਰੇ ਹੋਰ ਕੁਝ ਨਾ ਕਰ ਸਕਿਆ। ਬਹੁਤ ਲੋਕਾਂ ਨੇ ਵੀ ਇਹ ਹੀ ਕਿਹਾ ਕਿ ਈਸਾਈ ਤਾਂ ਬਹੁਤ ਚਿਰ ਪਹਿਲਾਂ ਤੋਂ ਬਟਾਲੇ ਵਿਖੇ ਆਪਣਾ ਕੇਂਦਰ ਬਣਾ ਕੇ ਇਥੇ ਰਹਿ ਰਹੇ ਹਨ ਅਤੇ ਅੰਗ੍ਰੇਜ਼ਾਂ ਦੇ ਵੇਲੇ ਤੋਂ ਹੀ ਇਥੇ ਕਈ ਪਿੰਡਾਂ ਵਿਚ ਗਿਰਜੇ ਹਨ ਅਤੇ ਨਾਮਾਤਰ ਲੋਕ ਈਸਾਈ ਹਨ, ਇਹ ਕੋਈ ਨਵੀਂ ਗੱਲ ਨਹੀਂ, ਜੋ ਤੁਸੀਂ ਵੇਖੀ ਹੈ।

ਲੋਕਾਂ ਦੀਆਂ ਅਜਿਹੀਆਂ ਗੱਲਾਂ ਤੋਂ ਮੈਨੂੰ ਵੀ ਅਜਿਹਾ ਲੱਗਾ ਕਿ ਇਹ ਕੋਈ ਬਹੁਤ ਵੱਡੀ ਗੱਲ ਨਹੀਂ। ਸਮੇਂ-ਸਮੇਂ ਤੇ ਗੁਰਦਾਸਪੁਰ ਤੋਂ ਇਨ੍ਹਾਂ ਬਾਰੇ ਗੱਲਾਂ ਹੁੰਦੀਆਂ ਰਹੀਆਂ, ਪਰ ਜਨਵਰੀ, 1997 ਵਿਚ ਮੈਨੂੰ ਗੁਰਦਾਸਪੁਰ ਦੇ ਪਿੰਡਾਂ ਵਿਚ ਦੁਬਾਰਾ ਜਾਣ ਦਾ ਮੌਕਾ ਮਿਲਿਆ ਤਾਂ ਜੋ ਤੱਥ ਸਾਹਮਣੇ ਆਏ ਉਹ ਹੂ-ਬ-ਹੂ ਪਾਠਕਾਂ ਦੇ ਸਾਹਮਣੇ ਰੱਖ ਰਿਹਾ ਹਾਂ :

ਅਸੀਂ ਰਾਤ 9.30 ਵਜੇ ਗੁਰਦਾਸਪੁਰ ਪੁੱਜੇ। ਇਥੇ ਕਿਸੇ ਸੱਜਣ ਪਾਸੋਂ ਸਕੂਟਰ ਲੈ ਕੇ ਅਸੀਂ ਪਿੰਡ ਭੈਣੀ ਮੀਆਂ ਖਾਂ ਜਾਣਾ ਸੀ। ਰਾਤ ਦੇ 9.30 ਵਜੇ ਗੁਰਦਾਸਪੁਰ ਦੇ ਬੱਸ ਸਟੈਂਡ ਦੇ ਕੋਲ ਲਾਊਡ ਸਪੀਕਰ ਤੇ ਜਗਰਾਤੇ ਵਰਗੀਆਂ ਆਵਾਜ਼ਾਂ ਆ ਰਹੀਆਂ ਸਨ। ਮੈਂ ਇਥੋਂ ਦੇ ਇਕ ਸਥਾਨਕ ਵੀਰ ਨੂੰ ਪੁੱਛਿਆ, "ਕੀ ਇਹ ਜਗਰਾਤਾ ਹੋ ਰਿਹੈ?"

"ਨਹੀਂ ਜੀ, ਇਹ ਤਾਂ ਈਸਾਈਆਂ ਦੇ ਗਿਰਜੇ ਵਿਚ ਸਮਾਗਮ ਚੱਲ ਰਿਹਾ ਹੈ।"

"ਇਹ ਸਮਾਗਮ ਕਦੋਂ ਹੁੰਦਾ ਹੈ?" ਮੈਂ ਪੁੱਛਿਆ। "ਹਫ਼ਤੇ, ਦਸਾਂ ਦਿਨਾਂ ਬਾਅਦ ਇਹ ਰਾਤ 10-11 ਵਜੇ ਤੱਕ ਜਾਂ ਇਸ ਤੋਂ ਵੀ ਵੱਧ ਸਮਾਂ ਆਪਣਾ ਸਮਾਗਮ ਕਰਦੇ ਹਨ।"

ਦਿੱਲੀ, ਲੁਧਿਆਣਾ, ਅੰਮ੍ਰਿਤਸਰ, ਚੰਡੀਗੜ੍ਹ ਜਾਂ ਕਿਸੇ ਹੋਰ ਥਾਂ ਤੇ ਰਹਿੰਦਿਆਂ ਅੱਜ ਤੱਕ ਗਿਰਜੇ ਦੀ ਆਵਾਜ਼ ਲਾਊਡ ਸਪੀਕਰ ਤੇ ਨਹੀਂ ਸੁਣੀ ਸੀ, ਪਰ ਗੁਰਦਾਸਪੁਰ ਵਿਖੇ ਆ ਕੇ ਪਹਿਲੀ ਵਾਰ ਮੈਨੂੰ ਇਨ੍ਹਾਂ ਦੀਆਂ ਆਵਾਜ਼ਾਂ ਸੁਣਨ ਨੂੰ ਮਿਲੀਆਂ।

ਰਾਤ ਦੇਰ ਹੋ ਰਹੀ ਸੀ ਅਤੇ ਅਸੀਂ ਸਕੂਟਰ ਤੇ ਪਿੰਡ ਵੱਲ ਚੱਲ ਪਏ। ਸਵੇਰੇ ਜਦੋਂ ਲਗਭਗ 4.30 ਵਜੇ ਅਸੀਂ ਉਠੇ ਤਾਂ ਪਿੰਡ ਦੇ 2-3 ਗੁਰਦੁਆਰਿਆਂ ਦੀਆਂ ਆਵਾਜ਼ਾਂ ਵਰਗੀਆਂ ਆਵਾਜ਼ਾਂ ਸੁਣਨ ਨੂੰ ਮਿਲੀਆਂ। ਪੁੱਛਣ ਤੇ ਪਤਾ ਲੱਗਾ ਕਿ ਗਿਰਜੇ ਵਿਚੋਂ ਆ ਰਹੀਆਂ ਹਨ ਅਤੇ ਇਥੇ ਕੋਈ ਸਮਾਗਮ ਚੱਲ ਜਿਹਾ ਹੈ ਜਾਂ ਕੈਸਟ ਲਗਾਈ ਹੋਈ ਹੈ।

ਮਨ ਬਣ ਗਿਆ ਕਿ ਭਾਵੇਂ ਮੈਂ ਆਪਣੇ ਜਾਤੀ ਕੰਮ ਲਈ ਇਥੇ ਆਇਆ ਹਾਂ, ਪਰ ਗਿਰਜਿਆਂ ਤੇ ਈਸਾਈਆਂ ਬਾਰੇ ਇਕ ਸਰਵੇ ਜ਼ਰੂਰ ਕਰਨਾ ਹੈ ਅਤੇ ਇਥੋਂ ਦੇ ਆਮ ਲੋਕਾਂ ਤੋਂ ਇਸ ਬਾਰੇ ਜ਼ਰੂਰ ਪੁੱਛਣਾ ਹੈ। ਸੋ ਸਾਰਾ ਦਿਨ ਮੈਨੂੰ ਜੋ ਵੀ ਮਿਲਿਆ, ਉਸ ਨਾਲ ਇਸ ਬਾਰੇ ਗੱਲਾਂ ਕੀਤੀਆਂ। ਕੁਝ ਤੱਥ ਇਉਂ ਹਨ :

ਸ੍ਰ: ਹਜ਼ਾਰਾ ਸਿੰਘ, ਪਿੰਡ-ਮੇਹੜੇ ਨੇ ਦੱਸਿਆ ਕਿ ਸਾਡੇ ਪਿੰਡ ਵਿਚ ਸਮੇਂ-ਸਮੇਂ ਤੇ ਈਸਾਈ, ਪਾਦਰੀ ਅਤੇ ਪ੍ਰਚਾਰਕ ਬੜੇ ਸੋਹਣ-ਸੋਹਣੇ ਕੱਪੜੇ ਪਾ ਕੇ ਆਉਂਦੇ ਹਨ, ਕਈ ਬੜਾ ਅੱਛਾ ਪ੍ਰਚਾਰ ਕਰਦੇ ਹਨ, ਪਰ ਕਈ ਕੇਵਲ ਗੇੜਾਂ ਲਗਾ ਕੇ ਚਲੇ ਜਾਂਦੇ ਹਨ।

ਇਸੇ ਹੀ ਪਿੰਡ ਦੀ ਬੀਬੀ ਜਸਵਿੰਦਰ ਕੌਰ ਨੇ ਦੱਸਿਆ ਕਿ ਪਿਛਲੇ ਮਹੀਨੇ ਸਾਡੇ ਘਰ 4-5 ਈਸਾਈ ਆਏ ਸੀ ਅਤੇ ਸਾਨੂੰ ਬੜੀਆਂ ਸੋਹਣੀਆਂ-ਸੋਹਣੀਆਂ ਕਿਤਾਬਾਂ ਮੁਫ਼ਤੋ-ਮੁਫ਼ਤ ਦੇ ਗਏ ਸਨ। ਕਹਿੰਦੇ ਜ਼ਰੂਰ ਪੜ੍ਹਿਉ, ਯਿਸੂ ਤੁਹਾਡੀ ਮਦਦ ਕਰੇਗਾ। ਹਰ ਨਵੇਂ ਸਾਲ ਸਾਡੇ ਪਿੰਡ ਫਰੂਟ ਵੰਡਣ ਲਈ ਇਕ ਬੁੱਢੀ ਵੀ ਆਉਂਦੀ ਹੈ ਅਤੇ ਉਹ ਵੀ ਯਿਸੂ ਦੇ ਨਾਂ ਤੇ ਫਰੂਟ ਦੇ ਜਾਂਦੀ ਹੈ।

ਸ੍ਰ: ਅਜੈਬ ਸਿੰਘ ਨੇ ਦੱਸਿਆ ਕਿ 4 ਸਾਲ ਪਹਿਲਾਂ ਸਾਡੇ ਪਿੰਡ ਇਕ ਈਸਾਈ ਆਉਂਦਾ ਹੁੰਦਾ ਸੀ ਅਤੇ ਉਹ ਪਿੰਡ ਦੇ ਬਾਣੀਏ ਦੀ ਹੱਟੀ ਦੇ ਕੋਲ ਬੈਠਦਾ ਸੀ ਅਤੇ ਇਥੋਂ ਸਮਾਨ ਲੈਣ ਆਏ ਲੋਕਾਂ ਨੂੰ ਈਸਾਈਅਤ ਬਾਰੇ ਦੱਸਦਾ ਸੀ। ਕਈ ਨੌਜਵਾਨ ਤਾਂ ਉਸ ਨੂੰ ਕਮਲਾ ਕਹਿੰਦੇ ਸਨ। ਉਸ ਦਾ ਮਜ਼ਾਕ ਉਡਾਂਦੇ ਸਨ, ਪਰ ਕਈ ਲੋਕ ਇਥੇ ਬੈਠ ਕੇ ਉਸ ਦੀਆਂ ਗੱਲਾਂ ਸੁਣਦੇ ਸਨ। ਉਹ ਸਾਡੇ ਪਿੰਡ ਤੋਂ ਇਲਾਵਾ ਆਲੇ-ਦੁਆਲੇ ਦੇ 4 ਹੋਰ ਪਿੰਡਾਂ ਵਿਚ ਵੀ ਜਾਂਦਾ ਹੁੰਦਾ ਸੀ।

ਇਕ ਹੋਰ ਸੱਜਣ ਨੇ ਦੱਸਿਆ ਕਿ ਇਕ ਦਿਨ ਗਿਰਜੇ ਵਿਚੋਂ ਲਾਊਡ ਸਪੀਕਰ ਤੇ ਈਸਾਈਆਂ ਦੀ ਚਰਚਾ ਦੀ ਆਵਾਜ਼ ਆ ਰਹੀ ਸੀ। ਜਾਪਦਾ ਸੀ ਕਿ ਉਹ ਆਪਸ ਵਿਚ ਗੱਲਾਂ ਕਰ ਰਹੇ ਸਨ ਅਤੇ ਲਾਊਡ ਸਪੀਕਰ ਵੈਸੇ ਹੀ ਚਲਦਾ ਰਹਿ ਗਿਆ ਸੀ। ਮੈਂ ਧਿਆਨ ਨਾਲ ਗੱਲ ਸੁਣਨ ਦੀ ਕੋਸ਼ਿਸ਼ ਕੀਤੀ। ਕੁਝ ਇਸ ਤਰ੍ਹਾਂ ਦੀਆਂ ਅਵਾਜ਼ਾਂ ਮੇਰੇ ਕੰਨਾਂ ਵਿਚ ਪਈਆਂ, "ਜਦ ਤੱਕ ਪ੍ਰਭਾਤ ਫੇਰੀ ਚਲਦੀ ਹੁੰਦੀ ਹੈ, ਸਿੱਖ ਸ਼ਰਾਬ ਨਹੀਂ ਪੀਂਦੇ, ਪਰ ਅੱਗੇ-ਪਿੱਛੇ ਪੀਂਦੇ ਰਹਿੰਦੇ ਹਨ।" ਮੈਨੂੰ ਹੋਰ ਗੱਲਾਂ ਯਾਦ ਨਹੀਂ, ਪਰ ਉਨ੍ਹਾਂ ਥੋੜ੍ਹੇ ਚਿਰ ਪਿਛੋਂ ਮਾਈਕ ਬੰਦ ਕਰ ਦਿੱਤਾ ਸੀ। ਇਹ ਲੋਕ ਆਮ ਇਥੇ ਕਹਿੰਦੇ ਰਹਿੰਦੇ ਹਨ ਕਿ ਤੁਸੀਂ ਸਿੱਖ ਵੀ ਸਾਡੇ ਵਾਂਗ ਹੋ, ਅਸੀਂ ਵੀ ਇਕ ਪ੍ਰਮਾਤਮਾ ਨੂੰ ਮੰਨਦੇ ਹਾਂ ਅਤੇ ਤੁਸੀਂ ਵੀ ਇਕ ਪ੍ਰਮਾਤਮਾ ਨੂੰ ਮੰਨਦੇ ਹੋ।

ਪਿੰਡ ਬਹਿਰਾਮਪੁਰ ਦੇ ਸ੍ਰ: ਜਗਦੇਵ ਸਿੰਘ ਨੇ ਦੱਸਿਆ ਕਿ ਹੁਸੈਣਾਂ (ਗੋਹਾ ਸੁੱਟਣ ਵਾਲੀਆਂ ਕਾਮੀਆਂ) ਘਰ-ਘਰ ਜਾ ਕੇ ਲੋਕਾਂ ਨੂੰ ਗਿਰਜੇ ਵਿਚ ਜਾਣ ਦੀ ਪ੍ਰੇਰਨਾ ਕਰਦੀਆਂ ਹਨ। ਇਕ ਦਿਨ ਉਹ ਮੇਰੀ ਭਰਜਾਈ ਨੂੰ ਵੀ ਗਿਰਜੇ ਲੈ ਗਈਆਂ। ਗਿਰਜੇ ਵਿਚ ਪਾਦਰੀਆਂ ਨੇ ਉਸ ਲਈ ਦੁਆ ਕੀਤੀ ਅਤੇ ਕਿਹਾ ਕਿ ਤੂੰ ਇਕ ਹਫ਼ਤਾ ਕਿਤੇ ਨਹੀਂ ਜਾਣਾ। ਪਿੰਡ ਵਿਚ ਜੇਕਰ ਕੋਈ ਡੰਗਰ ਬਿਮਾਰ ਹੋਵੇ ਤਾਂ ਵੀ ਲੋਕ ਗਿਰਜੇ ਵਿਚ ਜਾਂਦੇ ਹਨ ਅਤੇ ਪਾਦਰੀ ਉਨ੍ਹਾਂ ਨੂੰ ਆਟੇ ਦਾ ਇਕ ਪੇੜਾ ਬਣਾ ਦਿੰਦਾ ਹੈ। ਲੋਕਾਂ ਨੂੰ ਯਕੀਨ ਕਰਵਾਇਆ ਜਾਂਦਾ ਹੈ ਕਿ ਇਸ ਨਾਲ ਡੰਗਰ ਠੀਕ ਹੋ ਜਾਣਗੇ। ਹੁਣ ਤਾਂ ਸਾਡੇ ਪਿੰਡ ਵਿਚੋਂ ਫਸਲ ਵੀ ਗਿਰਜੇ ਨੂੰ ਜਾਣੀ ਸ਼ੁਰੂ ਹੋ ਗਈ ਹੈ। ਪਿਛਲੇ 2-3 ਸਾਲ ਤੋਂ ਤਾਂ ਗੁਰਦੁਆਰੇ ਕਣਕ ਦੇਣ ਦੀ ਥਾਂ ਲੋਕ ਗਿਰਜੇ ਵਿਚ ਕਣਕ ਦੇਣੀ ਸ਼ੁਰੂ ਕਰ ਚੁੱਕੇ ਹਨ। ਪਹਿਲਾਂ ਸਾਡੇ ਪਿੰਡ ਦੇ ਗਿਰਜੇ ਵਿਚ ਪਾਦਰੀ ਸੀ, ਉਹ ਇਕ ਰਿਟਾਇਰਡ ਫੌਜੀ ਸੀ ਅਤੇ ਇਉਂ ਲੱਗਦਾ ਸੀ, ਜਿਵੇਂ ਉਹ ਬੜਾ ਕੋਈ ਟਰੇਂਡ ਸਾਈਕੇਟਰਿਸਟ (ਮਾਨਸਿਕ ਬਿਮਾਰੀਆਂ ਦਾ ਮਾਹਿਰ) ਹੋਵੇ। ਸਾਡੇ ਪਿੰਡ ਵਿਚ ਪਾਦਰੀਆਂ ਦਾ ਬੜਾ ਜ਼ੋਰ ਹੈ ਅਤੇ ਉਹ ਕੈਸਟਾਂ ਲਗਾ-ਲਗਾ ਕੇ ਬੜਾ ਪ੍ਰਚਾਰ ਕਰਦੇ ਹਨ ਅਤੇ ਪਿੰਡ ਦੇ ਸਰਪੰਚ ਨੂੰ ਵੀ ਈਸਾਈਆਂ ਨਾਲ ਬਣਾ ਕੇ ਰੱਖਣੀ ਪੈਂਦੀ ਹੈ, ਤਾਂ ਹੀ ਉਸ ਨੂੰ ਵੋਟ ਮਿਲਦੇ ਹਨ।

ਪਿੰਡ ਸੁਲਤਾਨਾ ਵਿਚ ਇਕ ਚਰਚ ਹੈ। ਇਥੋਂ ਦੇ ਪਾਦਰੀ ਸਰਕਾਰੀ ਸਕੂਲਾਂ ਵਿਚ ਜਾਂਦੇ ਹਨ ਅਤੇ ਬੱਚਿਆਂ ਨਾਲ ਬੜੇ ਪਿਆਰ ਨਾਲ ਗੱਲਾਂ ਕਰਕੇ ਉਨ੍ਹਾਂ ਨੂੰ ਗਿਰਜੇ ਵਿਚ ਬੁਲਾਉਂਦੇ ਹਨ। ਇਸ ਪਿੰਡ ਦੇ ਸੈਂਟਰ ਦੇ ਪਾਦਰੀ ਆਲੇ-ਦੁਆਲੇ ਦੇ ਪਿੰਡਾਂ ਵਿਚ ਜਾਂਦੇ ਹਨ। ਉਹ ਦੇਰ ਰਾਤ ਤੱਕ ਕੀਰਤਨ ਦਰਬਾਰ ਵਾਂਗ ਸਮਾਗਮ ਕਰਦੇ ਰਹਿੰਦੇ ਹਨ ਅਤੇ ਕਈ ਸਿੱਖ ਮੁੰਡੇ ਵੀ ਇਥੇ ਜਾਂਦੇ ਹਨ। ਭਾਵੇਂ ਪਿੰਡਾਂ ਵਿਚ ਉਨ੍ਹਾਂ ਦਾ ਬਹੁਤਾ ਸਤਿਕਾਰਯੋਗ ਸਥਾਨ ਨਹੀਂ ਹੁੰਦਾ, ਕਿਉਂਕਿ ਇਹ ਆਰਥਿਕ ਤੌਰ ਤੇ ਬੜੇ ਪਛੜੇ ਹੋਏ ਲੋਕ ਹਨ, ਪਰ ਫਿਰ ਵੀ ਲੋਕ ਆਪਣੀਆਂ ਤਕਲੀਫ਼ਾਂ ਦੂਰ ਕਰਨ ਲਈ ਗਿਰਜੇ ਜਾਂਦੇ ਹੀ ਰਹਿੰਦੇ ਹਨ। ਕਈ ਉੱਚੀਆਂ ਜਾਤੀਆਂ ਦੇ ਲੋਕ ਇਨ੍ਹਾਂ ਨਾਲ ਘ੍ਰਿਣਾ ਵੀ ਕਰਦੇ ਹਨ। ਕਈ ਇਨ੍ਹਾਂ ਨੂੰ 'ਸਾਈ' (ਈਸਾਈ) ਕਰਕੇ ਬੁਲਾਉਂਦੇ ਹਨ। ਬਹੁਤਾ ਗਰੀਬ ਤਬਕਾ ਹੀ ਈਸਾਈ ਬਣਿਆ ਹੋਇਆ ਹੈ।

ਪਿੰਡ ਸਲੋਪੁਰ ਦੇ ਨੌਜਵਾਨ ਸਤਨਾਮ ਸਿੰਘ ਨੇ ਦੱਸਿਆ ਕਿ ਸਾਡੇ ਪਿੰਡ ਵਿਚ ਕੋਈ ਵੀ ਬੀਮਾਰ ਹੋਵੇ ਤਾਂ ਪਤਾ ਨਹੀਂ ਕਿਥੋਂ ਪਾਦਰੀਆਂ ਨੂੰ ਪਤਾ ਲੱਗ ਜਾਂਦਾ ਹੈ ਅਤੇ ਉਸ ਦੇ ਘਰ ਵਿਚ ਆ ਕੇ ਉਸ ਦੀ ਤੰਦਰੁਸਤੀ ਲਈ ਦੁਆ ਕਰਦੇ ਹਨ। ਜਿਹੜਾ ਵੀ

ਠੀਕ ਹੋ ਜਾਂਦਾ ਹੈ, ਉਹ ਉਨ੍ਹਾਂ ਨਾਲ ਜੁੜ ਜਾਂਦਾ ਹੈ। ਭਾਵੇਂ ਇਕਦਮ ਬਹੁਤੇ ਲੋਕ ਇਨ੍ਹਾਂ ਨਾਲ ਨਹੀਂ ਜੁੜੇ ਪਰ ਹੌਲੀ-ਹੌਲੀ ਕੁਝ ਪਰਿਵਾਰ ਮੇਰੇ ਦੇਖਦਿਆਂ-ਦੇਖਦਿਆਂ ਈਸਾਈ ਬਣ ਗਏ ਹਨ।

ਗੁਰਦਾਸਪੁਰ ਤੋਂ 3 ਕਿ:ਮੀ: ਦੂਰ ਅਬਲ ਖ਼ੈਰ ਦਾ ਗਿਰਜਾ ਬੜਾ ਮਸ਼ਹੂਰ ਹੈ, ਇਹ ਸੈਣੀਆਂ ਦਾ ਪਿੰਡ ਹੈ ਅਤੇ ਇਥੇ ਵੀ ਸਿੱਖ ਚਰਚ ਵਿਚ ਜਾਣਾ ਸ਼ੁਰੂ ਹੋ ਗਏ ਹਨ।

ਇਕ ਹੋਰ ਗੱਲ ਕਿ ਈਸਾਈ ਸਿੱਖਾਂ ਨੂੰ ਕੇਸ ਕਤਲ ਕਰਾਉਣ ਲਈ ਨਹੀਂ ਕਹਿੰਦੇ ਸਗੋਂ ਕੇਸਾਂ ਸਮੇਤ ਹੀ ਉਨਾਂ ਨੂੰ ਈਸਾਈ ਬਣਨ ਲਈ ਪ੍ਰੇਰਨਾ ਕਰਦੇ ਹਨ।

ਸਾਡੇ ਜੈਕਾਰੇ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਵਾਂਗ ਇਹ ਨਾਅਰਾ ਲਾਉਂਦੇ ਹਨ, 'ਹਲੇ ਲੂਹੀਆ, ਹਲੇ ਲੂਹੀਆ।'

ਇਸ ਪਿੰਡ ਦੇ ਗਿਰਜੇ ਦੇ ਨਾਲ ਬਣੇ ਈਸਾਈ ਸਕੂਲ ਦੇ ਪ੍ਰਿੰਸੀਪਲ ਦੇ ਨਾਲ ਮੈਨੂੰ ਗੱਲ ਕਰਨ ਦਾ ਮੌਕਾ ਮਿਲਿਆ। ਉਨ੍ਹਾਂ ਨਾਲ ਹੋਈ ਗੱਲਬਾਤ ਦੇ ਕੁਝ ਅੰਸ਼ ਹਾਜ਼ਰ ਹਨ :

"ਤੁਸੀਂ ਇਸ ਪਿੰਡ ਵਿਚ ਕਦੋਂ ਤੋਂ ਹੋ?"

"ਮੈ 1990 ਵਿਚ ਇਥੇ ਆਇਆ ਸੀ।"

"ਪਹਿਲਾਂ ਕਿਥੇ ਸੀ ਅਤੇ ਤੁਸੀਂ ਕਿਥੋਂ ਦੇ ਵਾਸੀ ਹੋ?"

"ਮੈਂ ਅਲਵਰ ਰਾਜਸਥਾਨ ਦਾ ਜੰਮਪਲ ਹਾਂ ਅਤੇ ਬਚਪਨ ਤੋਂ ਹੀ ਈਸਾਈਅਤ ਦੀ ਵਿੱਦਿਆ ਦੇ ਪ੍ਰਚਾਰ ਲਈ ਮੈਂ ਡੀ ਮਿਸ਼ਨ (ਸੈਵਨਥ ਤੋਂ ਮਿਸ਼ਨ) ਨਾਲ ਜੁੜਿਆ ਹੋਇਆ ਹਾਂ। ਇਸ ਤੋਂ ਪਹਿਲਾਂ ਲਖਨਊ ਵਿਚ ਇਕ ਸਕੂਲ ਵਿਚ ਅਧਿਆਪਕ ਸੀ, ਫਿਰ ਸ਼ਿਮਲੇ ਰਿਹਾ ਅਤੇ ਹੁਣ ਇਸ ਪਿੰਡ ਵਿਚ ਸਕੂਲ ਦਾ ਹੈਡਮਾਸਟਰ ਹਾਂ। 1990 ਵਿਚ ਤਾਂ ਇਥੇ ਆਉਣ ਨੂੰ ਡਰ ਲੱਗਦਾ ਸੀ, ਪਰ ਮੈਨੂੰ ਆਪਣੇ ਹੈੱਡ ਆਫ਼ਿਸ ਤੋਂ ਇਥੇ ਆਉਣ ਦਾ ਹੁਕਮ ਹੋਇਆ ਅਤੇ ਮੈਂ ਇਥੇ ਸੇਵਾ ਆਰੰਭ ਕਰ ਦਿੱਤੀ।"

"ਤੁਹਾਡਾ ਹੈੱਡ ਆਫ਼ਿਸ ਕਿਥੇ ਹੈ?"

"ਸਾਡਾ ਅਸਲ ਹੈੱਡ ਕਵਾਟਰ ਤਾਂ ਵਾਸ਼ਿੰਗਟਨ ਵਿਚ ਹੈ, ਪਰ ਹਿੰਦੋਸਤਾਨ ਵਿਚ, ਤਾਮਿਲਨਾਡੂ ਵਿਚ ਦਫ਼ਤਰ ਹੈ।"

"ਪੰਜਾਬ ਵਿਚ ਦਫ਼ਤਰ ਕਿਥੇ ਹੈ?"

"ਪੰਜਾਬ ਵਿਚ ਸਾਡਾ ਦਫ਼ਤਰ ਜਲੰਧਰ ਵਿਚ ਹੈ।"

"ਤੁਹਾਨੂੰ ਕਿੰਨੀ ਤਨਖਾਹ ਮਿਲਦੀ ਹੈ?"

"ਮੈਨੂੰ 2300/- ਰੁਪਏ ਮਹੀਨਾ ਤਨਖਾਹ ਮਿਲਦੀ ਹੈ?"

"ਕੀ ਇੰਨੇ ਨਾਲ ਤੁਹਾਡਾ ਗੁਜ਼ਾਰਾ ਹੋ ਜਾਂਦਾ ਹੈ?"

"ਨਹੀਂ ਮੇਰੀ ਵਹੁਟੀ ਵੀ ਇਸੇ ਸਕੂਲ ਵਿਚ ਅਧਿਆਪਕਾ ਹੈ ਅਤੇ ਉਸ ਨੂੰ 1900/- ਰੁਪਏ ਮਹੀਨਾ ਤਨਖਾਹ ਮਿਲਦੀ ਹੈ।"

"ਤੁਹਾਡੇ ਬੱਚੇ ਕਿੰਨੇ ਹਨ?"

"ਮੇਰੇ ਤਿੰਨ ਲੜਕੇ ਹਨ।"

"ਪਰ 2300 + 1900 = 4200 ਵਿਚ ਵੀ ਅੱਜਕਲ੍ਹ ਘਰ ਚਲਾਉਣਾ ਬੜਾ ਔਖਾ ਹੈ, ਤੁਸੀਂ ਬੱਚਿਆਂ ਦਾ ਕਿਵੇਂ ਕਰਦੇ ਹੋ?"

"ਮੇਰੇ ਦੋ ਬੱਚੇ ਵਿਆਹੇ ਹਨ ਅਤੇ ਤੀਸਰਾ ਪੂਨੇ ਵਿਖੇ ਐਮ.ਬੀ.ਏ. ਕਰ ਰਿਹਾ ਹੈ। ਉਸ ਦੀ ਪੜ੍ਹਾਈ ਦਾ 75% ਖ਼ਰਚ ਸਾਡੇ ਮੁੱਖ ਦਫ਼ਤਰ ਵਲੋਂ ਹੁੰਦਾ ਹੈ।"

ਸਿੱਟਾ

ਉਪਰੋਕਤ ਸਾਰੀ ਗੱਲਬਾਤ ਤੋਂ ਹੇਠ ਲਿਖੇ ਸਿੱਟਿਆਂ ਤੇ ਪੁੱਜ ਸਕਦੇ ਹਾਂ :-

1. ਕਿਤੇ-ਕਿਤੇ ਲਗਦਾ ਹੈ ਕਿ ਈਸਾਈ ਬੜੇ ਜ਼ੋਰ ਨਾਲ ਪ੍ਰਚਾਰ ਵੱਲ ਤੁਰੇ ਹਨ, ਪਰ ਕਿਤੇ-ਕਿਤੇ ਲਗਦਾ ਹੈ ਕਿ ਇਹ ਆਮ ਰੁਟੀਨ ਵਾਂਗ ਹੈ ਕਿ ਪਿਛਲੇ 8-10 ਸਾਲਾਂ ਤੋਂ ਇਨ੍ਹਾਂ ਦੇ ਕਾਰਜ ਵਿਚ ਤੇਜ਼ੀ ਆਈ ਹੈ ਅਤੇ ਇਹ ਬੜੇ ਵਿਉਂਤਬੱਧ ਤਰੀਕੇ ਨਾਲ ਕਾਰਜ ਕਰ ਰਹੇ ਹਨ।

2. ਪਿੰਡ ਦੇ ਹਰ ਬੱਚੇ, ਜਵਾਨ ਅਤੇ ਬੁੱਢੇ ਨੂੰ ਤਿੰਨ ਸ਼ਬਦ ਜ਼ਰੂਰ ਪਤਾ ਹਨ - (ੳ) ਗਿਰਜਾ (ਅ) ਸਾਈ (ੲ) ਦੁਆ;

3. ਪਿੰਡਾਂ ਵਿਚ ਵੀ ਲੋਕਾਂ ਵਿਚ ਆਪਣੇ ਬੱਚਿਆਂ ਨੂੰ ਈਸਾਈ ਸਕੂਲਾਂ ਵਿਚ ਦਾਖ਼ਲ ਕਰਵਾਉਣ ਦੀ ਦੌੜ ਆਰੰਭ ਹੋ ਚੁੱਕੀ ਹੈ।

ਅਸੀਂ ਕੀ ਕਰੀਏ ?

ਉਪਰੋਕਤ ਸਾਰਾ ਕੁਝ ਦੇਖ, ਸੁਣ, ਪੜ੍ਹ ਕੇ ਸਾਡੇ ਮਨ ਵਿਚ ਵਿਚਾਰ ਪੈਦਾ ਹੁੰਦਾ ਹੈ ਕਿ ਸਾਨੂੰ ਕੀ ਕਰਨਾ ਚਾਹੀਦਾ ਹੈ? ਇਸ ਸਬੰਧੀ ਕੁਝ ਸੁਝਾਅ ਇਉਂ ਹਨ :

1. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਪੰਜਾਬ ਦੇ ਪਿੰਡਾਂ ਵਿਚ ਈਸਾਈਅਤ

ਅਤੇ ਵੱਖ-ਵੱਖ ਹੋਰ ਸੰਪਰਦਾਵਾਂ ਆਦਿ ਦਾ ਕੀ ਸਟੇਟਸ ਹੈ, ਦਾ ਇਕ ਸਰਵੇ ਕਰੇ।

2. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਪੰਥ ਦੀਆਂ ਸਾਰੀਆਂ ਛੋਟੀਆਂ ਵੱਡੀਆਂ ਸੰਸਥਾਵਾਂ ਅਤੇ ਪੰਥ ਦਰਦੀ ਹੁਣ ਪਿੰਡਾਂ ਵੱਲ ਮੂੰਹ ਕਰ ਲੈਣ, ਇਹ ਜ਼ਰੂਰੀ ਹੈ। ਸ਼ਹਿਰਾਂ ਵਿਚ ਪਹਿਲਾਂ ਹੀ ਹਰ ਮੁਹੱਲੇ ਵਿਚ 4-4, 5-5 ਵੱਡੀਆਂ ਛੋਟੀਆਂ ਸੰਸਥਾਵਾਂ ਕਾਰਜਸ਼ੀਲ ਹਨ। ਸਾਨੂੰ ਪਿੰਡਾਂ ਵਿਚ ਕਾਰਜ ਕਰਨ ਦੀ ਅਤਿਅੰਤ ਲੋੜ ਹੈ।

3. ਅਸੀਂ ਕਿਸੇ ਧਰਮ ਜਾਂ ਮਜ਼ਹਬ ਵਿਰੁੱਧ ਨਫ਼ਰਤ ਨਹੀਂ ਫੈਲਾਉਣੀ, ਸਗੋਂ ਲੋਕਾਂ ਨੂੰ ਸਿੱਖੀ ਦਾ ਸੁਨੇਹਾ ਦੇਣਾ ਹੈ। ਜੇ ਅਸੀਂ ਠੀਕ ਤਰੀਕੇ ਨਾਲ ਸਿੱਖੀ ਦਾ ਪ੍ਰਚਾਰ ਕਰੀਏ ਤਾਂ ਕੋਈ ਕਾਰਨ ਨਹੀਂ ਕਿ ਸਾਡੇ ਲੋਕ ਸਿੱਖੀ ਵਿਚ ਪ੍ਰਪੱਕ ਨਾ ਹੋਣ, ਸਾਨੂੰ ਕੱਟੜਵਾਦ ਅਤੇ ਉਕਸਾਊਪੁਣਾ ਛੱਡ ਕੇ ਸਹਿਜ ਅਤੇ ਗੁਰਮਤਿ ਮਾਰਗ ਨੂੰ ਲੋਕਾਂ ਤੱਕ ਪਹੁੰਚਾਉਣਾ ਚਾਹੀਦਾ ਹੈ।

### ਵਿਦੇਸ਼ਾਂ ਦਾ ਹਾਲ

ਜਿਥੇ ਪੰਜਾਬ ਵਿਚ ਸਾਨੂੰ ਸਿੱਖੀ ਨੂੰ ਢਾਅ ਲੱਗਦੀ ਨਜ਼ਰ ਆ ਰਹੀ ਹੈ, ਉਥੇ ਵਿਦੇਸ਼ਾਂ ਵਿਚ ਈਸਾਈ ਲੋਕ ਸਿੱਖੀ ਦੇ ਪ੍ਰਚਾਰ ਵਿਚ ਲੱਗੇ ਹੋਏ ਹਨ। ਪਿਛੇ ਜਿਹੇ ਹੀ ਤਾਂ ਡਾ: ਗੁਰਬਖਸ਼ ਸਿੰਘ, ਜੋ ਯੂ.ਐਸ.ਏ. ਤੋਂ ਆਏ ਸਨ, ਉਨ੍ਹਾਂ ਨੇ ਦੱਸਿਆ ਕਿ ਈਸਾਈਆਂ ਨੇ ਇਕ ਸੈਮੀਨਾਰ ਕੀਤਾ ਸੀ, ਜਿਸ ਦਾ ਵਿਸ਼ਾ ਸੀ "ਏਲੀਅਨ ਫ਼ੇਥ ਡੈਸਟਰਾਇੰਗ ਕ੍ਰਿਸਚੈਨਟੀ" ਭਾਵ ਇਕ ਵਿਦੇਸ਼ੀ ਧਰਮ ਜੋ ਈਸਾਈਅਤ ਨੂੰ ਤਬਾਹ ਕਰ ਰਿਹਾ ਹੈ। ਉਸ ਦਾ ਇਸ਼ਾਰਾ ਸਿੱਖ ਧਰਮ ਵੱਲ ਹੈ। ਇਹ ਲੋਕ ਜਾਣ ਚੁੱਕੇ ਹਨ, ਕਿ ਸਿੱਖੀ ਵਰਗੇ ਵਿਗਿਆਨਕ ਧਰਮ ਦੀ ਵਿਚਾਰਧਾਰਾ ਈਸਾਈਅਤ ਕੋਲ ਨਹੀਂ ਹੈ ਅਤੇ ਈਸਾਈ ਨੌਜਵਾਨ ਧੜਾਧੜ ਸਿੱਖ ਵਿਚਾਰਧਾਰਾ ਤੋਂ ਪ੍ਰਭਾਵਤ ਹੋ ਰਹੇ ਹਨ।

ਗੁਰੂ ਮੇਹਰ ਕਰੇ, ਪੰਜਾਬ ਦੀ ਧਰਤੀ ਤੇ ਸਿੱਖ ਫ਼ਿਲਾਸਫੀ ਅਤੇ ਸਿੱਖ ਵਿਚਾਰਧਾਰਾ ਦੀ ਆਵਾਜ਼ ਬੁਲੰਦ ਹੋਵੇ।

★ ★ ★ ★ ★

# ਡਾਕਟਰ ਨੇਕੀ ਨਾਲ ਗੱਲਾਂ

ਪਿਛਲੇ ਦਿਨੀਂ ਉੱਘੇ ਮਨੋਰੋਗ ਮਾਹਰ ਅਤੇ ਪੀ.ਜੀ.ਆਈ. ਚੰਡੀਗੜ੍ਹ ਦੇ ਸਾਬਕਾ ਡਾਇਰੈਕਟਰ ਡਾ: ਜਸਵੰਤ ਸਿੰਘ ਨੇਕੀ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਦੇ ਕੇਂਦਰੀ ਦਫ਼ਤਰ ਵਿਖੇ ਆਏ।

ਆਪਣੀ ਤੀਖਣ, ਬਿਬੇਕਸ਼ੀਲ ਬੁਧਿ, ਮਿੱਠ ਬੋਲੜੇ ਤੇ ਹਸਮੁੱਖ ਸੁਭਾਅ ਰਾਹੀਂ ਉਨ੍ਹਾਂ ਹਮੇਸ਼ਾਂ ਵਾਂਗ ਸਾਨੂੰ ਸਭਨਾਂ ਨੂੰ ਆਨੰਦਿਤ ਅਤੇ ਉਤਸ਼ਾਹਤ ਕੀਤਾ। ਡਾਕਟਰ ਨੇਕੀ ਨਾਲ ਹੋਈਆਂ ਕੁਝ ਗੱਲਾਂ ਇਉਂ ਹਨ :

* "ਮੈਂ ਜਦ ਵੀ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਵਿਖੇ ਆਉਂਦਾ ਹਾਂ। ਇਥੋਂ ਹਰ ਵਾਰ ਰੂਹਾਨੀ ਖੁਸ਼ੀ ਲੈ ਕੇ ਮੁੜਦਾ ਹਾਂ। ਇਥੇ ਬੈਠ ਕੇ ਜਿਥੇ ਆਪਣੇ ਦਰਦ ਦੀ ਭਾਈਵਾਲੀ ਕਰਦਾ ਹਾਂ, ਉਥੇ ਨਾਲ ਹੀ ਨਵਾਂ ਉਤਸ਼ਾਹ ਮਿਲਦਾ ਹੈ।"

* "ਸਾਡੀ ਓਟ ਸੰਗਤ ਹੈ। ਕਿਸੇ ਨੇਕ ਕਾਰਜ ਲਈ ਅਸੀਂ 300 ਗੁਰਦੁਆਰਿਆਂ ਨੂੰ ਚਿੱਠੀਆਂ ਪਾਈਆਂ, ਪਰ ਕਿਸੇ ਨੇ ਸਹਿਯੋਗ ਨਹੀਂ ਦਿੱਤਾ, ਪਰ ਜਦ ਸੰਗਤ ਕੋਲ ਅਪੀਲ ਕੀਤੀ ਤਾਂ ਆਸ ਨਾਲੋਂ ਵੱਧ ਸਹਿਯੋਗ ਮਿਲਿਆ।"

* "ਕਹਿੰਦੇ ਇਕ ਵਾਰੀ ਕਾਰ ਸੇਵਾ ਚਲ ਰਹੀ ਸੀ ਤਾਂ ਅਮਰੀਕਾ ਤੋਂ ਇਕ ਬੜਾ ਹੀ ਧਨਾਢ ਗੁਰਸਿੱਖ ਆ ਕੇ ਸੰਤਾਂ ਨੂੰ ਕਹਿਣ ਲੱਗਾ ਕਿ ਮੈਨੂੰ ਵੀ ਕੁਝ ਸੇਵਾ ਦੱਸੋ।

ਸੰਤਾਂ ਨੇ ਕਿਹਾ "ਇਹ ਟੋਕਰੀ ਚੱਕ ਲੈ।"

ਉਹ ਕਹਿੰਦਾ ਹੋਰ ਸੇਵਾ ਦੱਸੋ। ਸੰਤਾਂ ਨੇ ਕਿਹਾ, "ਦੋ ਟੋਕਰੀਆਂ ਚੱਕ ਲੈ।"

ਪਰ ਸਿੰਘ ਨੇ ਕਿਹਾ, "ਨਹੀਂ ਜੀ, ਵੱਡੀ ਸੇਵਾ ਦੱਸੋ।"

ਅੱਗੋਂ ਸੰਤਾਂ ਨੇ ਜਵਾਬ ਦਿੱਤਾ- 'ਤਿੰਨ, ਚਾਰ, ਪੰਜ ਜਿੰਨੀਆਂ ਵੱਧ ਚੁੱਕ ਸਕਦਾ ਹੈਂ, ਓਨੀਆਂ ਵੱਧ ਚੁੱਕ ਲੈ ਭਾਈ।"

ਪਰ ਪੈਸੇ ਦੇ ਗਰੂਰ ਵਿਚ ਮਸਤਿਆ ਉਹ ਸਿੱਖ ਅੱਗੋਂ ਕਹਿਣ ਲੱਗ, "ਕੋਈ ਕੰਮ ਦੀ ਸੇਵਾ ਦੱਸੋ।"

ਅੱਗੋਂ ਸੰਤਾਂ ਨੇ ਕਿਹਾ ਕਿ, "ਭਾਈ ਟੋਕਰੀ ਚੱਕਣੀ ਐ ਤਾਂ ਚੱਕ, ਇਥੇ ਤਾਂ ਸਭ ਤੋਂ ਵੱਡੀ ਸੇਵਾ ਇਹੀ ਹੈ।"

* ਇਕ ਹੋਰ ਗੱਲ ਦੱਸਦਿਆਂ ਡਾਕਟਰ ਨੇਕੀ ਨੇ ਕਿਹਾ "ਅਸੀਂ ਕਾਲਜ ਵਿਚ ਪੜ੍ਹਦੇ ਸੀ। ਇਕ ਵਾਰੀ ਗੁਰਮਤਿ ਕੈਂਪ ਲਗਾਉਣ ਦਾ ਮਨ ਬਣਿਆ। ਕੈਂਪ ਲਈ ਪੈਸੇ ਦੀ ਲੋੜ ਸੀ, ਸੋ ਕਿਸੇ ਧਨਾਢ ਕੋਲ ਗਏ। ਉਸ ਨੇ 100/- ਰੁਪਏ ਦਿੱਤੇ। ਮੈਂ ਕਿਹਾ, ਇੰਨੇ ਨਾਲ ਕੀ ਬਣੇਗਾ?

ਫਿਰ ਮਨ ਆਇਆ ਕਿ ਧਨਾਢਾਂ ਕੋਲ ਮੰਗਣ ਦੀ ਬਜਾਏ ਕਿਉਂ ਨਾ ਵਾਹਿਗੁਰੂ ਕੋਲੋਂ ਮੰਗਿਆ ਜਾਵੇ। ਗੁਰਦੁਆਰਾ ਸਾਹਿਬ ਗਏ, ਉਥੇ ਭਾਈ ਸਮੁੰਦ ਸਿੰਘ ਜੀ ਕੀਰਤਨ ਕਰ ਰਹੇ ਸਨ। ਸ਼੍ਰੋਮਣੀ ਕਮੇਟੀ ਦੇ ਸਾਬਕਾ ਸਕੱਤਰ, ਸ੍ਰ: ਭਾਨ ਸਿੰਘ ਜੀ ਵੀ ਉਥੇ ਸਨ।

ਸਕੱਤਰ ਜੀ ਪਾਸੋਂ ਦੋ ਮਿੰਟ ਦਾ ਸਮਾਂ ਲੈ ਕੇ ਮੈਂ ਸੰਗਤ ਸਾਹਮਣੇ ਅਪੀਲ ਕੀਤੀ- "ਸਾਧ ਸੰਗਤ ਜੀ, ਬਜ਼ੁਰਗਾਂ ਦੀ ਡਿਊਟੀ ਸੀ ਸਾਨੂੰ ਗੁਰਮਤਿ ਪੜ੍ਹਾਉਣ ਦੀ ਹੈ। ਉਹ ਸਾਨੂੰ ਪੜ੍ਹਾ ਨਹੀਂ ਰਹੇ, ਸੋ ਅਸੀਂ ਆਪ ਹੀ ਆਪਣੇ ਆਪ ਨੂੰ ਗੁਰਮਤਿ ਪੜ੍ਹਾਉਣ ਲਈ ਕੈਂਪ ਲਗਾ ਰਹੇ ਹਾਂ, ਸਾਡੀ ਮਦਦ ਕਰੋ।"

ਉਸ ਵੇਲੇ ਭਾਈ ਸਮੁੰਦ ਸਿੰਘ ਜੀ ਨੇ ਆਈ ਭੇਟਾ ਦੇ 51/- ਰੁਪਏ ਅਤੇ 50/- ਰੁਪਏ ਆਪਣੇ ਕੋਲੋਂ ਪਾ ਕੇ 101/- ਰੁਪਏ ਸਾਨੂੰ ਦਿੱਤੇ। ਨਾਲ ਹੀ ਸਾਰੀ ਸੰਗਤ ਨੇ ਮਾਇਆ ਦੀ ਵੱਡੀ ਸਾਰੀ ਢੇਰੀ ਲਗਾ ਦਿੱਤੀ।

ਸੋ ਮੇਰਾ ਤਾਂ ਵਿਸ਼ਵਾਸ ਪੱਕ ਗਿਆ ਕਿ ਜੋ ਵੀ ਮੰਗਣਾ ਹੈ, ਵਾਹਿਗੁਰੂ ਤੋਂ ਮੰਗੋ, ਮਿਲ ਜਾਵੇਗਾ। ਮਨੁੱਖਾਂ ਤੋਂ ਮੰਗਣ ਨਾਲ ਨਿਰਾਸ਼ਾ ਮਿਲਦੀ ਹੈ, ਵਾਹਿਗੁਰੂ ਤੋਂ ਮੰਗਿਆਂ ਸਭ ਕੁਝ ਮਿਲਦਾ ਹੈ।

* ਇਕ ਹੋਰ ਗੱਲ ਸੁਣਾਂਦਿਆਂ ਡਾਕਟਰ ਨੇਕੀ ਨੇ ਕਿਹਾ ਕਿ ਦੇਸ਼ ਦੀ ਵੰਡ ਵੇਲੇ ਜਦੋਂ ਉਹ ਲਾਹੌਰ ਤੋਂ ਅੰਮ੍ਰਿਤਸਰ ਆਏ ਤਾਂ ਉਨ੍ਹਾਂ ਕੋਲ ਰੋਟੀ ਖਾਣ ਜੋਗੇ ਵੀ ਪੈਸੇ ਨਹੀਂ ਸਨ। ਪੁਰਾਣਾ ਵਾਕਫ ਮਿਲ ਗਿਆ, ਜਿਸ ਦਾ ਆਪਦਾ ਢਾਬਾ ਸੀ। ਉਸ ਨੇ ਕਿਹਾ, "ਤੁਸੀਂ ਮੇਰੇ ਕੋਲੋਂ ਰੋਟੀ ਖਾ ਲਉ, ਜਦੋਂ ਪੈਸੇ ਹੋਣ ਦੇ ਦੇਣਾ।"

ਕੁਝ ਸਮਾਂ ਲੰਘ ਗਿਆ। ਕਾਲਜ ਵਿਚ ਪੜ੍ਹਨ ਲਈ ਕੋਲ ਫੀਸ ਨਹੀਂ ਸੀ। ਬੜਾ ਸੋਚੀਂ ਪਿਆ ਰਿਹਾ ਕਿ ਜੇ ਫੀਸ ਨਾ ਮਿਲੀ ਤਾਂ ਮੈਂ ਡਾਕਟਰ ਨਹੀਂ ਬਣ ਸਕਾਂਗਾ। ਇਕ ਬਜ਼ੁਰਗ ਮਿਲੇ, ਕਹਿੰਦੇ ਮੈਂ ਬਾਹਰ ਚੱਲਿਆ ਹਾਂ, ਇਹ ਮੇਰੇ 2000/- ਰੁਪਏ ਆਪਣੇ ਕੋਲ ਰੱਖ ਲੈ। ਜਦੋਂ ਮੈਂ ਕੁਝ ਸਾਲਾਂ ਪਿਛੋਂ ਵਾਪਸ ਆਵਾਂਗਾ ਤਾਂ ਮੋੜ ਦੇਵੀਂ।

ਮੈਂ ਕਿਹਾ ਮੇਰੇ ਕੋਲੋਂ ਖਰਚ ਹੋ ਜਾਣਗੇ। ਉਸ ਬਜ਼ੁਰਗ ਨੇ ਕਿਹਾ, ਕੋਈ ਨਹੀਂ ਜਦੋਂ ਹੋਵੇ ਮੋੜ ਦੇਵੀਂ।

ਮੈ ਫੀਸ ਜਮ੍ਹਾਂ ਕਰਵਾ ਦਿੱਤੀ। ਸਮੇਂ ਨਾਲ ਜਦੋਂ ਮੈਂ ਜੂਨੀਅਰ ਡਾਕਟਰ ਬਣਿਆ ਤਾਂ ਕੁਝ ਮਹੀਨਿਆਂ ਦੀ ਤਨਖਾਹ ਇਕੱਠੀ ਮਿਲੀ। ਮੈਂ ਸੋਚਿਆ, ਅੱਜ ਇਕੱਠੇ ਪੈਸੇ ਮਿਲੇ ਹਨ, ਕੁਝ ਖੁਸ਼ੀ ਮਨਾਵਾਂਗੇ, ਸਮਾਨ ਖਰੀਦਾਂਗੇ, ਪਰ ਕਾਲਜ ਤੋਂ ਬਾਹਰ ਨਿਕਲਿਆ ਤਾਂ ਉਹ ਬਜ਼ੁਰਗ ਮਿਲ ਪਿਆ ਅਤੇ ਮੈਂ ਉਸ ਦੇ 2000/- ਰੁਪਏ ਮੋੜ ਦਿੱਤੇ।

ਅੱਜ ਮੈਂ ਸੋਚਦਾ ਹਾਂ ਕਿ ਉਸ ਬਜ਼ੁਰਗ ਦੇ ਰੂਪ ਵਿਚ ਵਾਹਿਗੁਰੂ ਨੇ ਹੀ ਮੇਰੀ ਮਦਦ ਕੀਤੀ ਸੀ। ਮੇਰੇ ਬਜ਼ੁਰਗ ਕਿਹਾ ਕਰਦੇ ਸਨ - ਮੰਗਤਿਆਂ ਤੋਂ ਕਦੇ ਨਾ ਮੰਗੀਂ, ਸਦਾ ਵਾਹਿਗੁਰੂ ਤੋਂ ਹੀ ਮੰਗੀਂ।

* ਜਿਸ ਦੀ ਖਾਲਸਾ ਸਕੂਲ ਵਿਚ ਪੜ੍ਹਦਿਆਂ ਸਿੱਖੀ ਦੀ ਨੀਂਹ ਪੱਕੀ ਹੋ ਜਾਵੇ ਫਿਰ ਭਾਵੇਂ ਉਹ ਇਸਾਈ ਕਾਲਜਾਂ ਵਿਚ ਦਾਖਲਾ ਲੈ ਲਵੇ, ਉਹ ਸਿੱਖੀ ਦਾ ਚਾਨਣ ਖਲੇਰਦਾ ਹੀ ਰਹੇਗਾ।

* ਮਹਾਰਾਜਾ ਰਣਜੀਤ ਸਿੰਘ ਦੇ ਰਾਜ ਤੋਂ ਬਾਅਦ ਲਗਭਗ 80 ਫੀਸਦੀ ਸਿੱਖ ਪਤਿਤ ਹੋ ਗਏ ਸਨ, ਪਰ ਰਹਿੰਦੇ 20 ਫੀਸਦੀ ਦੇ ਸਦਕਾ ਅਸੀਂ ਅੱਜ ਫਿਰ, ਸੰਸਾਰ ਭਰ ਵਿਚ ਫੈਲੀ ਕੌਮ ਬਣ ਗਏ ਹਾਂ। ਕਦੇ ਢੰਢੋਰਾ ਫਿਰਿਆ ਸੀ ਕਿ ਸਾਰੇ ਸਿੱਖ ਮਾਰੇ ਜਾ ਚੁੱਕੇ ਹਨ, ਉਦੋਂ ਵੀ ਦੋ ਸਿੱਖਾਂ ਨੇ ਆਪਦੀ ਹੋਂਦ ਦਾ ਸਬੂਤ ਦੇ ਦਿੱਤਾ ਸੀ। ਅਸੀਂ ਤਾਂ ਕੇਵਲ ਇਕੋ ਸਰਕਾਰ (ਵਾਹਿਗੁਰੂ) ਦੇ ਥੱਲੇ ਹਾਂ। ਸਾਨੂੰ ਆਪਣੀ ਹੋਂਦ ਦਾ ਫਿਕਰ ਨਹੀਂ, ਸਗੋਂ ਸਾਨੂੰ ਤਾਂ ਇਹ ਫਿਕਰ ਹੈ ਕਿ ਆਪਦੀ ਛੋਟੀ ਜਿਹੀ ਜਿੰਦੜੀ ਵਿਚ ਉਹ ਕਾਰਜ ਕਰ ਲਈਏ ਕਿ ਵਾਹਿਗੁਰੂ ਦੀ ਨਦਰ ਸਵੱਲੀ ਹੋ ਜਾਵੇ।

ਜੀਅ ਕਰਦਾ ਹੈ ਕਿ ਗੁਰੂ ਪਾਤਸ਼ਾਹ, ਵੱਧ ਤੋਂ ਵੱਧ ਸਮਾਂ ਪ੍ਰਦਾਨ ਕਰੇ ਕਿ ਡਾ: ਜਸਵੰਤ ਸਿੰਘ ਨੇਕੀ ਜੀ ਦੇ ਨਾਲ ਵੱਧ ਤੋਂ ਵੱਧ ਸੰਗਤ ਕਰ ਸਕੀਏ। ਹਰ ਗੁਰਸਿੱਖ ਦਾ ਨਿਸ਼ਾਨਾ ਹੋਵੇ ਕਿ ਉਹ ਆਪਣੇ ਖੇਤਰ ਵਿਚ ਨਾਮਣਾ ਖੱਟੇ ਅਤੇ ਗੁਰਸਿੱਖੀ ਵਿਚ ਵੀ ਪਰਪੱਕ ਰਹੇ।

★ ★ ★ ★ ★

# ਗੁਰਸਿੱਖ ਪਰਿਵਾਰ ਦੀ ਸ਼ਲਾਘਾਯੋਗ ਸੇਵਾ

ਬੰਬਈ ਦੇ ਖਾਰ ਇਲਾਕੇ ਵਿਚ ਪਿਛਲੇ ਕਈ ਸਾਲਾਂ ਤੋਂ ਸ੍ਰ: ਦਵਿੰਦਰ ਸਿੰਘ ਤੇ ਉਨ੍ਹਾਂ ਤੇ ਪਰਿਵਾਰ ਵਲੋਂ "ਗੁਰਮਤਿ ਮਿਸ਼ਨਰੀ ਮੈਡੀਕਲ ਰਿਹੈਬਲੀਟੇਸ਼ਨ ਸੈਂਟਰ" ਦੇ ਨਾਮ ਹੇਠ ਇਕ ਸ਼ਲਾਘਾਯੋਗ ਸੇਵਾ ਕੀਤੀ ਜਾ ਰਹੀ ਹੈ। ਇਸ ਸੈਂਟਰ ਵਿਚ ਹਸਪਤਾਲ ਤੋਂ ਇਲਾਜ ਕਰਵਾ ਕੇ ਆ ਚੁੱਕੇ ਮਰੀਜ਼ਾਂ ਨੂੰ ਵੀਲ੍ਹ ਕੁਰਸੀਆਂ, ਬੈਡ, ਆਕਸੀਜਨ ਸਿਲੰਡਰ ਆਦਿ ਕਿਰਾਏ ਤੇ ਦਿੱਤੇ ਜਾਂਦੇ ਹਨ।

ਆਮ ਤੌਰ ਤੇ ਲੋਕ ਮਹੀਨਾ, ਦੋ ਮਹੀਨਾ ਵਰਤੀ ਜਾਣ ਵਾਲੀਆਂ ਇਹਨਾਂ ਵਸਤਾਂ ਨੂੰ ਖਰੀਦ ਨਹੀਂ ਸਕਦੇ ਜਾਂ ਫਿਰ ਖਰੀਦ ਲੈਣ ਤਾਂ ਬਾਅਦ ਵਿਚ ਘਰਾਂ ਵਿਚ ਸੰਭਾਲ ਨਹੀਂ ਸਕਦੇ।

ਇਸ ਗੁਰਸਿੱਖ ਪਰਿਵਾਰ ਨੇ ਇਹ ਸੈਂਟਰ ਅੱਜ ਤੋਂ 10-12 ਸਾਲ ਪਹਿਲਾਂ ਖੋਲ੍ਹਿਆ। ਹਰ ਰੋਜ਼ ਸਵੇਰੇ 9.00 ਤੋਂ 10.00 ਵਜੇ ਤੱਕ ਬੰਬਈ ਦਾ ਕੋਈ ਵੀ ਰੋਗੀ ਡਾਕਟਰ ਦੀ ਪਰਚੀ ਵਿਖਾ ਕੇ ਇਥੋਂ ਇਹ ਸਮਾਨ ਅਮਾਨਤੀ ਰਕਮ ਜਮ੍ਹਾਂ ਕਰਵਾ ਕੇ ਲੈ ਸਕਦਾ ਹੈ। ਸ਼ੁਰੂ ਦੇ ਕੁਝ ਦਿਨ ਇਹ ਸਮਾਨ ਫਰੀ ਹੁੰਦਾ ਹੈ, ਪਰ ਜੇ ਕੋਈ ਵੱਧ ਸਮਾਂ ਰੱਖਣਾ ਚਾਹਵੇ ਤਾਂ 4 ਤੋਂ 5 ਰੁਪਏ ਦਾ ਰੋਜ਼ਾਨਾ ਕਿਰਾਇਆ ਲਿਆ ਜਾਂਦਾ ਹੈ, ਜਿਸ ਨਾਲ ਸਮਾਨ ਦੀ ਮੁਰੰਮਤ ਆਦਿ ਦਾ ਖਰਚ ਚਲ ਜਾਂਦਾ ਹੈ।

ਸ੍ਰ: ਦਵਿੰਦਰ ਸਿੰਘ ਜੀ ਅਨੁਸਾਰ ਬੰਬਈ ਵਿਚ ਅਜਿਹੇ ਦੋ ਸੈਂਟਰ ਹੋਰ ਚਲ ਰਹੇ ਹਨ - ਇਕ ਈਸਾਈਆਂ ਵਲੋਂ ਤੇ ਦੂਜਾ ਗੁਜਰਾਤੀਆਂ ਵਲੋਂ। ਉਹ ਦੱਸਦੇ ਹਨ ਕਿ ਲੋਕ ਬੜੇ ਹੈਰਾਨ ਹੁੰਦੇ ਹਨ ਕਿ ਸਿੱਖ ਵੀ ਅਜਿਹੀ ਸੇਵਾ ਕਰਦੇ ਹਨ। ਕਈ ਸਿੰਧੀ, ਈਸਾਈ, ਹਿੰਦੂ ਤੇ ਮੁਸਲਮਾਨ ਲੋਕ ਇਸ ਸੈਂਟਰ ਤੋਂ ਲਾਭ ਲੈ ਚੁੱਕੇ ਹਨ। ਕਈ ਤਾਂ ਬਾਅਦ ਵਿਚ ਆਪਣੇ ਵਲੋਂ ਸੇਵਾ ਵਿਚ ਹੀ ਹਿੱਸਾ ਪਾ ਜਾਂਦੇ ਹਨ। ਹੌਲੀ-ਹੌਲੀ ਹੁਣ ਇਸ ਸੈਂਟਰ ਵਿਚ ਵਾਕਰ, ਟਾਇਲੈਟ ਚੇਅਰ, ਕਿਡਨੀ ਟਰੇਅ, ਬੈਕ ਰੈਸਟ, ਕਲੱਚਸ ਆਦਿ ਨੂੰ ਵੀ ਰੱਖ ਲਿਆ ਗਿਆ ਹੈ।

ਧੰਨ ਹਨ ਇਹ ਗੁਰਸਿੱਖ ਤੇ ਧੰਨ ਹੈ ਇਹ ਸੇਵਾ !

★ ★ ★ ★ ★

# ਨਾਅਰੇ

ਨਾਅਰਿਆਂ ਦਾ ਸਾਡੇ ਜੀਵਨ ਵਿਚ ਬਹੁਤ ਮਹੱਤਵ ਹੈ। ਸਿਧਾਂਤਾਂ ਦੀ ਸੋਝੀ ਕਰਵਾਉਣ, ਇਤਿਹਾਸ ਤੋਂ ਜਾਣੂੰ ਕਰਵਾਉਣ ਅਤੇ ਸਾਨੂੰ ਚੜ੍ਹਦੀਆਂ ਕਲਾ ਵਿਚ ਰੱਖਣ ਲਈ ਇਨ੍ਹਾਂ ਨਾਅਰਿਆਂ ਦਾ ਬੜਾ ਹੀ ਯੋਗਦਾਨ ਹੈ। ਕਈ ਗੁਰਦੁਆਰਾ ਸਾਹਿਬਾਨ ਵਿਚ ਸਵੇਰੇ-ਸ਼ਾਮ ਅਰਦਾਸ ਤੋਂ ਬਾਅਦ ਪੂਰੇ ਹੁਲਾਰੇ ਤੇ ਜੋਸ਼ ਨਾਲ ਇਹ ਨਾਅਰੇ ਗਜਾਏ ਜਾਂਦੇ ਹਨ, ਜਿਵੇਂ :

* ਦੇਗ ਤੇਗ ਫਤਹਿ ।

* ਪੰਥ ਕੀ ਜੀਤ ।

* ਰਾਜ ਕਰੇਗਾ ਖਾਲਸਾ ।

* ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ ।

* ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ, ਦੀਦਾਰ ਖਾਲਸੇ ਕਾ ।

* ਅੜੇ ਸੋ ਝੜੇ। ਸ਼ਰਨ ਪਰੇ ਸੋ ਤਰੇ ।

ਇਤਿਹਾਸਕ ਅਖਾਣਾਂ ਵਿਚ ਸ਼ਾਮਲ ਹਨ :

* ਮਨੂੰ ਸਾਡੀ ਦਾਤਰੀ ਅਸੀਂ ਮਨੂੰ ਦੇ ਸੋਏ।
  ਜਿਉਂ-ਜਿਉਂ ਮਨੂੰ ਵੱਢਦਾ ਅਸੀਂ ਦੂਣੇ ਚੋਣੇ ਹੋਏ।

* ਮੋੜੀਂ ਬਾਬਾ ਕੱਛ ਵਾਲਿਆਂ, ਰਨ ਗਈ ਬਸਰੇ ਨੂੰ ਗਈ।

ਪਿਛਲੇ ਦਿਨੀਂ ਵੀਰ ਯਸ਼ਪਾਲ ਸਿੰਘ, ਮਰਚੈਂਟ ਨੇਵੀ, ਲੁਧਿਆਣਾ ਆਏ ਤਾਂ ਉਨ੍ਹਾਂ ਖਾਲਸਾ ਤ੍ਰੈਸ਼ਤਾਬਦੀ ਸਬੰਧੀ ਆਪਣੇ ਤਜ਼ਰਬੇ ਸਾਂਝੇ ਕਰਦਿਆਂ ਦੱਸਿਆ ਕਿ ਕਈ ਉਤਸ਼ਾਹੀ ਵੀਰਾਂ ਤੇ ਸੰਸਥਾਵਾਂ ਨੇ ਇਸ ਇਤਿਹਾਸਕ ਮੌਕੇ ਸਮੇਂ ਹੇਠ ਲਿਖੇ ਨਾਅਰੇ ਛਾਪੇ ਤੇ ਵੰਡੇ, ਜਿਵੇ :

* NEED HELP ? CALL A SIKH

* NEED PEACE ? TRY SIKHISM

* AS SHARP AS SWORD....

SIKHS

* AS STRONG AS STEEL....

SIKHS

* GO NATURAL BE A SIKH

* SIKHS.....

VOICE OF FREEDOM,

COURAGE AND JUSTICE.

ਉਪਰੋਕਤ ਤੋਂ ਇਲਾਵਾ ਉਨ੍ਹਾਂ ਨੇ ਪੰਜਾਬੀ ਮਾਂ ਬੋਲੀ ਬਾਰੇ ਨਾਅਰੇ ਆਪ ਬਣਾਏ ਹਨ :

TAMILS TALK IN TAMIL

GUJRATIS TALK IN GUJRATI

BUT PUNJABIS TALK IN HINDI

SHAME PUNJABIS SHAME

ਅਤੇ

DISCARDING MOTHER TONGUE

MEANS DISCARDING MOTHERS

-BEWARE MOTHERS BEWARE

SPEAK PUNJABI TEACH PUNJABI

ਇਸ ਤਰ੍ਹਾਂ ਪਿਛਲੇ ਸਮੇਂ ਵਿਚ ਨੌਜਵਾਨਾਂ ਨੂੰ ਪਤਿਤਪੁਣੇ ਤੋਂ ਰੋਕਣ ਲਈ ਇਕ ਨਾਅਰਾ ਬੜਾ ਹੀ ਪ੍ਰਚੱਲਤ ਹੋਇਆ :

ਐ ਨੌਜਵਾਨ ਖਾਲਸਾ! ਟੋਪੀ ਨਹੀਂ ਦਸਤਾਰ ਸਜਾ ।

ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਦੇ ਕੈਂਪਾਂ ਵਿਚ ਪਿਛਲੇ ਕਈ ਸਾਲਾਂ ਤੋਂ ਇਹ ਨਾਅਰੇ ਬੁਲਾਏ ਜਾ ਰਹੇ ਹਨ :

- ਅਜੀਤ ਤੇ ਜੁਝਾਰ ਨੂੰ ਕੇਸਰੀ ਪ੍ਰਣਾਮ ਹੈ ।

ਅਨੰਦਪੁਰੀ ਵਿਚਾਰ ਨੂੰ ਕੇਸਰੀ ਪ੍ਰਣਾਮ ਹੈ।

- ਸਿੱਖੀ ਸੱਚੀ ਸੁੱਚੀ, ਮਨ ਨੀਵਾਂ ਮਤਿ ਉੱਚੀ

- ਸਾਡਾ ਨਾਅਰਾ-ਸਰਬੱਤ ਦਾ ਭਲਾ

ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਵਲੋਂ 1974 ਤੋਂ ਹੀ ਪ੍ਰਚੱਲਤ ਕੀਤਾ ਨਾਅਰਾ ਅੱਜ ਵੀ ਬੜਾ ਵਰਤਿਆ ਜਾਂਦਾ ਹੈ :

ਸ਼ਰਾਬ, ਚਰਸ, ਅਫੀਮ ਤੰਬਾਕੂ ।
ਦੇਸ਼ ਧਰਮ ਤੇ ਸਿਹਤ ਦੇ ਡਾਕੂ।

ਪਿਛਲੇ ਦਿਨੀ ਲੁਧਿਆਣੇ ਦੇ ਦੁੱਗਰੀ ਇਲਾਕੇ ਦੇ ਵਸਨੀਕਾਂ ਵਲੋਂ ਨਸ਼ਿਆਂ ਤੋਂ ਬਚਾਉਣ ਲਈ ਵੀ ਨਾਅਰੇ ਬਣਾਏ ਤੇ ਪ੍ਰਚਾਰੇ ਗਏ ਹਨ :

- ਗੁਟਖਾ, ਤੰਬਾਕੂ ਅਤੇ ਅਫੀਮ
  ਸਮਾਜ ਨੂੰ ਇਹ ਕਰਨ ਯਤੀਮ ।
- ਚਰਸ, ਤੰਬਾਕੂ ਅਤੇ ਸ਼ਰਾਬ
  ਸਾਡਾ ਬਚਪਨ ਕਰਨ ਖਰਾਬ।
- ਡੀ.ਸੀ.ਅੰਕਲ ਸਾਨੂੰ ਬਚਾਓ
  ਨਸ਼ਿਆਂ ਵਾਲੇ ਖੋਖੇ ਉਠਾਓ ।

★★★★★

# ਖੇੜਾ

ਪਿਛਲੇ ਦਿਨੀਂ ਇਕ ਵੀਰ ਦੇ ਘਰ ਜਾਣ ਦਾ ਸਬੱਬ ਬਣਿਆ। ਹਾਲੀ ਬਾਹਰਲੀਆਂ ਬਰੂਹਾਂ ਟਪੀਆਂ ਹੀ ਸਨ ਕਿ ਵੀਰ ਨੰਗੇ ਪੈਰੀਂ ਖਿੜੇ ਮੱਥੇ ਆ ਮਿਲਿਆ। ਹੱਥਾਂ ਵਿਚੋਂ ਅਟੈਚੀ ਅਤੇ ਬੈਗ ਫੜ ਕੇ ਬਰਾਂਡੇ ਵਿਚ ਰੱਖਦਿਆਂ ਹੀ ਉਸਨੇ ਚਾਈਂ-ਚਾਈਂ ਕਮਰੇ ਦਾ ਬੂਹਾ ਖੋਲ੍ਹਿਆ ਤੇ ਕਿਹਾ :

"ਅਸੀਂ ਆਪਣੇ ਘਰ ਸ੍ਰੀ ਗੁਰੂ ਗ੍ਰੰਥ ਜੀ ਦਾ ਪ੍ਰਕਾਸ਼ ਕਰ ਲਿਆ ਹੈ ਪਹਿਲਾਂ ਇਹ ਸਾਡਾ ਡਰਾਇੰਗ ਰੂਮ ਹੁੰਦਾ ਸੀ।"

ਤੇ ਅਸੀਂ ਬਾਹਰੋਂ ਹੀ ਨਮਸਕਾਰ ਕਰ ਕੇ ਨਾਲ ਦੇ ਕਮਰੇ ਵਿਚ ਜਾ ਬੈਠੇ । ਘਰ ਵਿਚ ਗੁਰੂ ਸਾਹਿਬ ਦਾ ਪ੍ਰਕਾਸ਼ ਕਰਨ ਉਪਰੰਤ ਉਸ ਵੀਰ ਦਾ ਖੇੜਾ ਤੇ ਵਿਗਾਸ ਹਾਲੀ ਵੀ ਬਾਰ-ਬਾਰ ਯਾਦ ਆਉਂਦਾ ਹੈ।

★★★★★

# ਸਰੋਵਰ ਦਾ ਜਲ

ਇਕ ਛੇ ਸਾਲਾ ਬੱਚਾ ਕਿਸੇ ਇਤਿਹਾਸਕ ਗੁਰਦੁਆਰੇ ਦੇ ਸਰੋਵਰ ਦੇ ਜਲ ਨੂੰ ਵੇਖ ਕੇ ਕਹਿਣ ਲੱਗਾ "ਮੰਮੀ, ਪਾਣੀ ਕਿੰਨਾ ਗੰਦਾ ਹੈ।" ਮਾਂ ਨੇ ਕਿਹਾ, ਬੇਟਾ ਇਹ ਪਾਣੀ ਨਹੀਂ 'ਸਰੋਵਰ ਦਾ ਜਲ' ਹੈ। ਕੁਝ ਚਿਰ ਪਿਛੋਂ ਘਰ ਦੇ ਇਕ ਟੱਬ ਵਿਚ ਪਏ ਗੰਦੇ ਪਾਣੀ ਨੂੰ ਵੇਖ ਉਹ ਬੱਚਾ ਕਹਿਣ ਲੱਗਾ- "ਮੰਮੀ ! ਟੱਬ ਵਿਚ 'ਸਰੋਵਰ ਦਾ ਜਲ' ਹੈ।

ਗੰਦੇ ਪਾਣੀ ਨੂੰ 'ਸਰੋਵਰ ਦਾ ਜਲ' ਕਹਿਣ ਦੀ ਉਸ ਬੱਚੇ ਦੀ ਗਲਤੀ ਵਿਚ ਮਾਤਾ-ਪਿਤਾ ਜ਼ਿੰਮੇਵਾਰ ਹਨ ਕਿ ਗੁਰਦੁਆਰਾ ਪ੍ਰਬੰਧਕ? ਬੱਚੇ ਨੂੰ ਤਾਂ ਇਹ ਫਰਕ ਸਹਿਜੇ-ਸਹਿਜੇ ਸਮਝ ਆ ਜਾਏਗਾ ਪਰ ਕੀ ਸਰੋਵਰਾਂ ਵਿਚ ਜਲ ਦੀ ਸਾਫ-ਸਫ਼ਾਈ ਨਾ ਕਰਨੀ ਜਾਇਜ਼ ਹੈ?

ਸਿਡਨੀ ਓਲੰਪਿਕ ਦੇ ਤੈਰਾਕੀ ਮੁਕਾਬਲੇ ਸਾਰੀ ਦੁਨੀਆਂ ਨੇ ਵੇਖੇ ਹਨ, ਜਿਥੇ ਤੈਰਾਕਾਂ ਦੀਆਂ ਗੱਲਾਂ ਹੋਈਆਂ, ਉਥੇ ਸਵੀਮਿੰਗ ਪੂਲਾਂ ਦੇ ਪਾਣੀਆਂ ਬਾਰੇ ਵੀ ਲੋਕਾਂ ਵਿਚ ਚਰਚਾ ਛਿੜੀ। ਕਿੰਨਾ ਸਾਫ ਤੇ ਸ਼ੁੱਧ ਪਾਣੀ ਹੁੰਦਾ ਸੀ, ਇਨ੍ਹਾਂ ਮੁਕਾਬਲਿਆਂ ਦਾ। ਤੈਰਾਕਾਂ ਦੀ ਸਿਹਤ ਦੀ ਸੰਭਾਲ ਲਈ ਵੀ ਪਾਣੀ ਦੀ ਸ਼ੁੱਧਤਾ ਵੱਲ ਉਚੇਚਾ ਧਿਆਨ ਦਿੱਤਾ ਜਾਂਦਾ ਹੈ। ਕਈ ਵਾਰੀ ਤਾਂ ਪਾਣੀ ਏਨਾ ਸਾਫ ਹੁੰਦੈ ਕਿ ਹੇਠਾਂ ਦਾ ਤਲ ਵੀ ਸਾਫ ਵਿਖਾਈ ਦਿੰਦੈ।

ਦੂਜੇ ਪਾਸੇ ਸਾਡੇ ਇਤਿਹਾਸਕ ਗੁਰਦੁਆਰਿਆਂ ਵਿਚ ਸਰੋਵਰ ਹਨ ਤੇ ਉਹਨਾਂ ਵਿਚ ਜਲ। ਸਰੋਵਰ ਦੇ ਜਲ ਪ੍ਰਤੀ ਸਾਡੀ ਏਨੀ ਸ਼ਰਧਾ ਹੈ ਕਿ ਕੁਝ ਲੋਕ ਤਾਂ ਚੁਲੀ ਭਰ ਕੇ ਪੀਣਾ ਵੀ ਜ਼ਰੂਰੀ ਸਮਝਦੇ ਸਨ। ਕਈ ਚੁਲੀ ਭਰ ਕੇ ਆਪਣੇ ਸਿਰ ਤੇ ਛਿੜਕ ਲੈਂਦੇ ਹਨ, ਪਰ ਕੀ ਸਾਡੇ ਪ੍ਰਬੰਧਕ ਇਸ ਜਲ ਦੀ ਸਫਾਈ ਤੇ ਸ਼ੁੱਧਤਾ ਪ੍ਰਤੀ ਚੇਤੰਨ ਹਨ? ਕਈ ਥਾਵਾਂ ਤੇ ਇਸ ਜਲ ਦੀ ਬਦਲੀ ਤੇ ਸਰੋਵਰਾਂ ਦੀ ਸਫਾਈ ਸਾਲਾਂ ਬੱਧੀ ਨਹੀਂ ਕੀਤੀ ਜਾਂਦੀ। ਇੰਝ ਇਹ ਪਾਣੀ ਸਿਹਤ ਲਈ ਬਹੁਤ ਹਾਨੀਕਾਰਕ ਬਣ ਜਾਂਦਾ ਹੈ। ਸਰੋਵਰਾਂ ਵਿਚ ਇਸ਼ਨਾਨ ਤੇ ਜਲ ਪ੍ਰਤੀ ਸ਼ਰਧਾ ਦਾ ਇਹ ਮਤਲਬ ਨਹੀਂ ਹੈ ਕਿ ਅਸੀਂ ਸਾਫ ਸਫਾਈ ਤੋਂ ਅਣਗਹਿਲੀ ਕਰ ਲਈਏ।

ਸੰਗਤਾਂ ਅਤੇ ਪ੍ਰਬੰਧਕਾਂ ਨੂੰ ਇਸ ਪੱਖ ਵੱਲ ਵਿਸ਼ੇਸ਼ ਧਿਆਨ ਦੇਣਾ ਚਾਹੀਦੈ। ਗੁਰਦੁਆਰਾ ਪ੍ਰਬੰਧ ਵਿਚ ਨਿਰੰਤਰ ਪਾਣੀ ਦਾ ਬਦਲਣਾ ਅਤੇ ਸਰੋਵਰਾਂ ਦੀ ਸਫਾਈ ਦੇ ਕਾਰਜ ਨੂੰ ਵੀ ਉੱਚ ਪ੍ਰਾਥਮਿਕਤਾ ਦੇਣੀ ਬਣਦੀ ਹੈ।

# ਹਿੰਦੀ ਵਿਚ ਨਾਂ ਨਾਲ ਸਿੰਘ ਹੀ ਲਿਖੋ, ਸਿੰਹ ਨਹੀਂ

ਸ਼ਾਮ ਸੁੰਦਰ ਨਾਮ ਦੇ ਵਿਅਕਤੀ ਦਾ ਅੰਗ੍ਰੇਜ਼ੀ ਵਿਚ ਕੀ ਨਾਮ ਹੋਵੇਗਾ?

ਅਸੀਂ ਕਦੀ ਨਹੀਂ ਕਹਿੰਦੇ ਕਿ ਅੰਗ੍ਰੇਜ਼ੀ ਵਿਚ ਸ਼ਾਮ ਨੂੰ ਈਵਨਿੰਗ ਕਿਹਾ ਜਾਂਦਾ ਹੈ ਅਤੇ ਸੁੰਦਰ ਨੂੰ ਬਿਊਟੀਫੁਲ, ਇਸ ਲਈ ਸ਼ਾਮ ਸੁੰਦਰ ਦਾ ਅੰਗ੍ਰੇਜ਼ੀ ਨਾਮ ਈਵਨਿੰਗ ਬਿਊਟੀਫੁਲ ਹੋਵੇਗਾ। ਇਹ ਸਭ ਨੂੰ ਪਤਾ ਹੈ ਕਿ ਅੰਗ੍ਰੇਜ਼ੀ ਵਿਚ ਵੀ ਇਸ ਇਨਸਾਨ ਦਾ ਨਾਮ ਸ਼ਾਮ ਸੁੰਦਰ ਹੀ ਰਹੇਗਾ।

ਜੇਕਰ ਪੰਜਾਬੀ ਵਿਚ ਨਾਮ ਦੇ ਨਾਲ ਸਿੰਘ ਲੱਗਦਾ ਹੈ ਤਾਂ ਅੰਗ੍ਰੇਜ਼ੀ ਵਿਚ ਲਾਇਨ (ਸ਼ੇਰ) ਨਹੀਂ, ਸਗੋਂ ਸਿੰਘ ਹੀ ਰਹੇਗਾ। ਇਸੇ ਤਰ੍ਹਾਂ ਸੰਸਾਰ ਦੀ ਹੋਰ ਕਿਸੇ ਵੀ ਭਾਸ਼ਾ ਵਿਚ ਸਿੰਘ ਨੂੰ ਸਿੰਘ ਹੀ ਕਿਹਾ ਜਾਵੇਗਾ ਨਾਕਿ ਉਸ ਭਾਸ਼ਾ ਵਿਚ ਸਿੰਘ ਦੇ ਸ਼ਾਬਦਿਕ ਅਰਥ ਅਨੁਸਾਰ ਨਾਮ ਪੜ੍ਹਿਆ ਜਾਵੇਗਾ। ਇਸੇ ਤਰ੍ਹਾਂ ਹਿੰਦੀ ਵਿਚ ਵੀ ਨਾਵਾਂ ਦੇ ਨਾਲ ਸਿੰਘ ਹੀ ਲਿਖਣਾ ਬਣਦਾ ਹੈ। ਬਦਕਿਸਮਤੀ ਜਾਂ ਕੁਦਰਤੀ ਹੀ ਹਿੰਦੀ ਵਿਚ ਸ਼ੇਰ ਲਈ ਸਿੰਹ ਲਿਖਿਆ ਜਾਂਦਾ ਹੈ ਤਾਂ ਕੁਝ ਵਿਦਵਾਨਾਂ ਨੇ ਆਪਣੇ ਆਪ ਨੂੰ ਸਿੰਘ ਦੀ ਥਾਂ ਸਿੰਹ ਲਿਖਣਾ ਸ਼ੁਰੂ ਕਰ ਦਿੱਤਾ। ਸਿੰਘ ਅਤੇ ਸਿੰਹ ਦੀ ਬਣਤਰ ਅਤੇ ਆਵਾਜ਼ ਰਲਦੀ ਮਿਲਦੀ ਹੋਣ ਕਰਕੇ ਸੁੱਤੇ ਸਿੱਧ ਹਿੰਦੀ ਵਿਚ ਸਿੰਘ ਦੀ ਥਾਂ ਤੇ ਸਿੰਹ ਪ੍ਰਚੱਲਤ ਹੋ ਗਿਆ।

ਪਰ ਜਦੋਂ ਪੰਥ ਜਾਗਿਆ ਅਤੇ ਹਿੰਦੀ ਵਿਚ ਪੰਥਕ ਸੰਸਥਾਵਾਂ ਵਲੋਂ ਪ੍ਰਚਾਰ ਦੇ ਕਾਰਜ ਨੂੰ ਛੋਹਿਆ ਗਿਆ ਤਾਂ ਇਕ ਦੋ ਨਹੀਂ, ਸਗੋਂ ਸਾਰੀਆਂ ਪੰਥਕ ਸੰਸਥਾਵਾਂ ਨੇ ਇਕ ਮਤ ਹੋ ਕੇ ਹਿੰਦੀ ਵਿਚ ਸਿੰਘ ਲਿਖਣ ਨੂੰ ਹੀ ਪ੍ਰਵਾਨਗੀ ਦਿੱਤੀ। ਹੁਣ ਤਾਂ ਸੂਝਵਾਨ ਲੋਕ ਸਿੰਘ, ਸਿੰਹ ਅਤੇ ਸਿੰਹੁ ਸ਼ਬਦਾਂ ਦੀ ਵਰਤੋਂ ਇਉਂ ਕਰਦੇ ਹਨ :

ਸਿੰਘ, ਸਾਬਤ ਸੂਰਤ ਗੁਰਸਿੱਖਾਂ ਲਈ

ਸਿੰਹੁ, ਸਾਬਤ ਸੂਰਤ ਜਾਂ ਪਤਿਤ ਕਾਮਰੇਡਾਂ ਤੇ ਨਾਸਤਿਕਾਂ ਲਈ

ਸਿੰਹ, ਗੈਰਸਿੱਖਾਂ ਲਈ

ਇੰਝ ਨਾਮ ਦੇ ਨਾਲ ਸਿੰਘ, ਸਿੰਹ ਜਾਂ ਸਿੰਹੁ ਲੱਗੇ ਹੋਣ ਤੋਂ ਹੀ ਉਸ ਮਨੁੱਖ ਦੀ ਵਿਚਾਰਧਾਰਾ ਪਤਾ ਲੱਗ ਜਾਂਦੀ ਹੈ।

ਪਿਛਲੇ ਦਿਨੀਂ ਨਾਮਵਰ ਹਿੰਦੀ ਲੇਖਕ ਡਾ: ਮਹੀਪ ਸਿੰਘ ਨੇ ਸਿੰਘ ਦੀ ਥਾਂ ਸਿੰਹ

ਲਿਖਣ ਦੀ ਬੇਲੋੜੀ ਚਰਚਾ ਨੂੰ ਇਕ ਲੇਖ ਰਾਹੀਂ ਫਿਰ ਛੇੜ ਲਿਆ। ਸਾਰਾ ਲੇਖ ਦੋ-ਤਿੰਨ ਵਾਰ ਪੜ੍ਹਨ ਉਪਰੰਤ ਵੀ ਸੂਝਵਾਨ ਪਾਠਕਾਂ ਨੂੰ ਹਿੰਦੀ ਵਿਚ ਸਿੰਘ ਨੂੰ ਸਿੰਹ ਲਿਖਣ ਦੀ ਕੋਈ ਠੋਸ ਦਲੀਲ ਨਹੀਂ ਮਿਲਦੀ। ਭਾਵੇਂ ਲੇਖਕ ਨੇ ਬੜੇ ਹੀ ਇਤਿਹਾਸਕ ਅਤੇ ਵਿਦਵਤਾ ਭਰਪੂਰ ਹਵਾਲੇ ਦਿੱਤੇ ਹਨ, ਪਰ ਇਨ੍ਹਾਂ ਨਾਲ ਕਿਤੇ ਵੀ ਸਿੰਹ ਲਿਖਣਾ ਯੋਗ ਸਾਬਤ ਨਹੀਂ ਹੁੰਦਾ। ਲੇਖਕ ਆਪ ਹੀ ਲਿਖਦਾ ਹੈ 'ਸਿੰਹ ਅਤੇ ਸਿੰਘ ਦਾ ਮੂਲ ਇਕੋ ਹੈ ਅਤੇ ਅਰਥ ਵੀ ਇਕੋ ਹਨ। ਸਿੰਹ ਸੰਸਕ੍ਰਿਤ ਰੂਪ ਹੈ ਅਤੇ ਸਿੰਘ ਪ੍ਰਾਕ੍ਰਿਤ ਰੂਪ ਹੈ' ਕਿਉਂਕਿ ਇਨ੍ਹਾਂ ਦੋਹਾਂ ਅੱਖਰਾਂ ਦਾ ਰੂਪ ਮਿਲਦਾ ਜੁਲਦਾ ਹੈ, ਇਸੇ ਲਈ ਹੀ ਭੁਲੇਖਾ ਪੈਂਦਾ ਹੈ। ਜੇਕਰ ਹਿੰਦੀ ਵਿਚ ਸਿੰਹ ਦਾ ਮਤਲਬ ਸ਼ੇਰ ਨਾ ਹੁੰਦਾ ਅਤੇ ਇਸ ਦੀ ਥਾਂ ਕੋਈ ਹੋਰ ਅੱਖਰ ਹੁੰਦਾ ਤਾਂ ਕੀ ਅਸੀਂ ਹਿੰਦੀ ਵਿਚ ਸਿੰਘ ਦੀ ਥਾਂ ਹੋਰ ਅੱਖਰ ਲਿਖਣਾ ਸੀ, ਯਕੀਨਨ ਨਹੀਂ।

ਇਕ ਹੋਰ ਗੱਲ ਅੱਜਕਲ੍ਹ ਪੰਜਾਬ ਦੀਆਂ ਯੂਨੀਵਰਸਿਟੀਆਂ ਦੇ ਲੇਖਕਾਂ ਅਤੇ ਵਿਦਵਾਨਾਂ ਦਾ ਰੁਝਾਨ ਬਣਦਾ ਜਾ ਰਿਹਾ ਹੈ ਕਿ ਉਹ ਪੰਜਾਬੀ ਲਿਖਦਿਆਂ ਵੱਧ ਤੋਂ ਵੱਧ ਹਿੰਦੀ ਜਾਂ ਸੰਸਕ੍ਰਿਤ ਦੇ ਸ਼ਬਦ ਵਰਤਣ ਲੱਗ ਪਏ ਹਨ। ਜਿਵੇਂ : ਸਿੱਟਾ ਦੀ ਥਾਵੇਂ ਨਿਸ਼ਕਰਸ਼, ਸਾਲਾਨਾਂ ਦੀ ਥਾਵੇਂ ਵਾਰਸ਼ਿਕ ਆਦਿ ਅਨੇਕਾਂ ਉਦਾਹਰਣਾਂ ਦਿੱਤੀਆਂ ਜਾ ਸਕਦੀਆਂ ਹਨ। ਇਹ ਸਰਬ ਪ੍ਰਵਾਨਤ ਹੈ ਕਿ ਸਮੇਂ ਦੀ ਸਰਕਾਰ ਦੀ ਭਾਸ਼ਾ ਹੋਰਨਾਂ ਭਾਸ਼ਾਵਾਂ ਨੂੰ ਪ੍ਰਭਾਵਿਤ ਕਰਦੀ ਹੈ। ਜੇਕਰ ਆਮ ਲੋਕਾਂ ਨੇ ਪੰਜਾਬੀ ਦੀ ਥਾਂ ਹਿੰਦੀ ਬੋਲਣੀ ਸ਼ੁਰੂ ਕਰ ਦਿੱਤੀ ਹੈ ਤਾਂ ਵਿਦਵਾਨਾਂ ਨੇ ਪੰਜਾਬੀ ਲਿਖਦਿਆਂ-ਲਿਖਦਿਆਂ ਹਿੰਦੀ ਦੇ ਸ਼ਬਦਾਂ ਦੀ ਵਰਤੋਂ ਅੰਨ੍ਹੇ ਵਾਹ ਵਧਾ ਦਿੱਤੀ ਹੈ। ਐਸੇ ਵਿਦਵਾਨਾਂ ਦੀ ਲਿਖਤਾਂ ਆਮ ਲੋਕਾਂ ਵਿਚ ਪ੍ਰਵਾਨਤ ਨਹੀਂ ਹੋ ਪਾਉਂਦੀਆਂ।

ਜੇਕਰ ਪੰਜਾਬੀ ਵਿਚ ਹਿੰਦੀ ਸ਼ਬਦਾਂ ਦੀ ਭਰਮਾਰ ਕੀਤੀ ਜਾ ਰਹੀ ਹੈ ਤਾਂ ਫਿਰ ਅਸੀਂ ਹਰ ਵੇਲੇ ਰੱਖਿਆਵਾਦੀ ਕਿਉਂ ਬਣੇ ਰਹੀਏ। ਕਿਉਂ ਨਾ ਅਸੀਂ ਵੀ ਦਲੇਰ ਬਣੀਏ ਅਤੇ ਹਿੰਦੀ ਲਿਖਦਿਆਂ ਉਸ ਵਿਚ ਪੰਜਾਬੀ ਦੀ ਮਿਠਾਸ ਲਿਆਉਣ ਦਾ ਯਤਨ ਕਰੀਏ। ਅਨੇਕਾਂ ਪੰਥਕ ਸੰਸਥਾਵਾਂ ਨੇ ਆਪਣੇ ਹਿੰਦੀ ਦੇ ਸਾਹਿਤ ਵਿਚ ਪੰਜਾਬੀ ਦੇ ਮੂਲ ਸ਼ਬਦਾਂ ਨੂੰ ਜਿਉਂ ਦਾ ਤਿਉਂ ਰੱਖਣ ਦਾ ਫੈਸਲਾ ਕੀਤਾ ਹੈ, ਜਿਵੇਂ ਗੁਰਬਾਣੀ ਨੂੰ ਹਿੰਦੀ ਵਿਚ ਗੁਰੂਵਾਣੀ ਨਹੀਂ ਸਗੋਂ ਗੁਰਬਾਣੀ ਹੀ ਲਿਖਣਾ, ਅਰਜਨ ਨੂੰ ਅਰਜੁਨ ਨਹੀਂ, ਸਗੋਂ ਅਰਜਨ ਹੀ ਲਿਖਣਾ ਆਦਿ ਸ਼ਾਮਲ ਹਨ।

★ ★ ★ ★ ★

*ਸਰਵੇ ਰਿਪੋਰਟ*

# ਦਸਤਾਰ ਸਜਾਉਣ ਵਾਲੇ ਬੱਚਿਆਂ ਦੀ

ਪਿਛਲੇ ਦਿਨੀਂ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ ਜ਼ੋਨ ਵਲੋਂ ਦੁੱਗਰੀ ਯੂਨਿਟ ਵਿਖੇ ਦਸਤਾਰ ਸਜਾਉਣ ਵਾਲੇ ਲਗਭਗ 100 ਬੱਚਿਆਂ ਦਾ ਸਰਵੇ ਕਰਨ ਤੇ ਹੇਠ ਲਿਖੇ ਰੌਚਕ ਤੱਥ ਸਾਹਮਣੇ ਆਏ :

* 60 ਬੱਚਿਆਂ ਨੇ ਦਸਤਾਰ ਸਜਾਉਣ ਦੀ ਸਿਖਲਾਈ ਆਪਣੇ ਪਾਪਾ ਤੋਂ ਲਈ, 8 ਨੇ ਵੱਡੇ ਭਰਾਵਾਂ ਤੋਂ, 10 ਨੇ ਦੋਸਤਾਂ ਤੋਂ ਅਤੇ ਰਹਿੰਦੇ 22 ਬੱਚਿਆਂ ਨੇ ਸਕੂਲ ਵਿਚ ਵਿਸ਼ੇਸ਼ ਤੌਰ ਤੇ ਸਿਖਲਾਈ ਲਈ ਆਈਆਂ ਸੰਸਥਾਵਾਂ ਪਾਸੋਂ।

* ਭਾਵੇ ਇਸ ਮੁਕਾਬਲੇ ਵਿਚ ਛੇਵੀਂ ਤੋਂ ਅੱਠਵੀਂ ਕਲਾਸ ਦੇ ਉਨ੍ਹਾਂ ਬੱਚਿਆਂ ਨੂੰ ਹੀ ਸ਼ਾਮਲ ਕੀਤਾ ਗਿਆ ਸੀ, ਜਿਨ੍ਹਾਂ ਨਵੀਂ-ਨਵੀਂ ਦਸਤਾਰ ਸਜਾਉਣੀ ਸਿੱਖੀ, ਪਰ ਫਿਰ ਵੀ ਲਗਪਗ 92 ਬੱਚਿਆਂ ਦਾ ਵਿਚਾਰ ਸੀ ਕਿ ਦਸਤਾਰ ਸਜਾਉਣੀ ਬਹੁਤ ਹੀ ਸੌਖੀ ਹੈ, ਕੇਵਲ 8 ਬੱਚਿਆਂ ਨੇ ਦਸਤਾਰ ਸਜਾਉਣ ਨੂੰ ਔਖਾ ਦੱਸਿਆ।

* ਲਗਪਗ 68 ਬੱਚਿਆਂ ਨੇ ਸ਼ਿਕਾਇਤ ਕੀਤੀ ਕਿ ਉਹਨਾਂ ਦੇ ਮਾਤਾ-ਪਿਤਾ ਨੇ ਕਦੇ ਵੀ ਦਸਤਾਰ ਸਜਾਉਣ ਦੀ ਪ੍ਰੇਰਣਾ ਨਹੀਂ ਕੀਤੀ।

* ਖਾਲਸਾ ਸਕੂਲਾਂ ਵਿਚ ਕਿਸ ਕਲਾਸ ਤੋਂ ਦਸਤਾਰ ਸਜਾਉਣੀ ਲਾਜ਼ਮੀ ਹੋਣੀ ਚਾਹੀਦੀ ਹੈ, ਦੇ ਜੁਆਬ ਵਿਚ ਬਹੁਤੇ ਬੱਚਿਆਂ ਦਾ ਵਿਚਾਰ ਸੀ ਕਿ ਸਕੂਲ ਵਾਲਿਆਂ ਨੂੰ ਪੰਜਵੀਂ ਛੇਵੀਂ ਤੋਂ ਹੀ ਦਸਤਾਰ ਸਜਾਉਣ ਦੀ ਪ੍ਰੇਰਣਾ ਆਰੰਭ ਕਰ ਦੇਣੀ ਚਾਹੀਦੀ ਹੈ। ਸੱਤਵੀਂ ਕਲਾਸ ਤੋਂ ਦਸਤਾਰ ਸਜਾਉਣੀ ਲਾਜ਼ਮੀ ਹੋਵੇ, ਪਰ ਜੇਕਰ ਕੋਈ ਵਿਦਿਆਰਥੀ ਕਦੇ-ਕਦੇ ਦਸਤਾਰ ਨਾ ਵੀ ਸਜਾ ਸਕੇ ਤਾਂ ਬਹੁਤੀ ਸਖਤੀ ਨਹੀਂ ਹੋਣੀ ਚਾਹੀਦੀ ਅਤੇ ਅੱਠਵੀਂ ਕਲਾਸ ਤੋਂ ਦਸਤਾਰ ਸਜਾਉਣ ਦੀ ਪੂਰਨ ਸਖ਼ਤੀ ਲਾਗੂ ਕਰਨੀ ਚਾਹੀਦੀ ਹੈ, ਕਿਉਂਕਿ ਜਦੋਂ ਸਕੂਲਾਂ ਵਿਚ ਬਿਨਾਂ ਪ੍ਰੇਰਣਾ ਦੇ ਇਕਦਮ ਦਸਤਾਰ ਸਜਾਉਣੀ ਲਾਜ਼ਮੀ ਕਰ ਦਿੱਤੀ ਜਾਂਦੀ ਹੈ ਤਾਂ ਬਹੁਤ ਸਾਰੇ ਬੱਚੇ ਕੇਸ ਹੀ ਕਤਲ ਕਰਵਾ ਆਉਂਦੇ ਹਨ। ਹਰ ਰੋਜ਼ ਦਸਤਾਰ ਸਜਾਉਣੀ ਵੀ ਇਕ ਦਲੇਰੀ ਦਾ ਕੰਮ ਹੈ। ਕਮਜ਼ੋਰ ਇੱਛਾ ਸ਼ਕਤੀ ਵਾਲੇ ਇਹ ਕੰਮ ਨਹੀਂ ਕਰ ਸਕਦੇ।

* ਲਗਭਗ 70 ਫੀਸਦੀ ਬੱਚਿਆਂ ਨੇ ਇਹ ਵੀ ਸੁਝਾਅ ਦਿੱਤਾ ਕਿ ਹਰ ਖਾਲਸਾ

ਸਕੂਲ ਵਿਚ ਕਿਸੇ ਕਮਰੇ ਜਾਂ ਬਰਾਂਡੇ ਦੇ ਇਕ ਪਾਸੇ ਚਾਰ ਪੰਜ ਸ਼ੀਸ਼ੇ ਲੱਗੇ ਹੋਣੇ ਚਾਹੀਦੇ ਹਨ ਤਾਂ ਜੋ ਵਿਦਿਆਰਥੀ ਉਥੇ ਦਸਤਾਰ ਸਜਾਉਣੀ ਸਿੱਖ ਵੀ ਸਕਣ ਅਤੇ ਜੇਕਰ ਸਕੂਲ ਵਿਚ ਖੇਡਦਿਆਂ ਕਿਸੇ ਬੱਚੇ ਦੀ ਦਸਤਾਰ ਖੁੱਲ੍ਹ ਜਾਵੇ ਤਾਂ ਉਹ ਵੀ ਦੁਬਾਰਾ ਸਜਾ ਸਕੇ।

* ਸਾਰੇ ਹੀ ਵਿਦਿਆਰਥੀਆਂ ਦੀ ਇਹ ਮੰਗ ਸੀ ਕਿ ਜਿਵੇਂ ਸਕੂਲ ਵਿਚ ਹੋਰ ਗੱਲਾਂ ਦੀ ਸਿਖਲਾਈ ਦਿੱਤੀ ਜਾਂਦੀ ਹੈ, ਉਥੇ ਨਾਲ ਹੀ ਪੰਜਵੀਂ ਛੇਵੀਂ ਕਲਾਸ ਤੋਂ ਹੀ ਦਸਤਾਰ ਸਜਾਉਣ ਦੀ ਸਿਖਲਾਈ ਵੀ ਦਿੱਤੀ ਜਾਵੇ ਤਾਂ ਉਹ ਜਲਦੀ ਅਤੇ ਬਿਨਾਂ ਮੁਸ਼ਕਲ ਦੇ ਇਹ ਸਿਖਲਾਈ ਹਾਸਲ ਕਰ ਸਕਦੇ ਹਨ। ਇਸ ਮੰਤਵ ਲਈ ਖਾਲਸਾ ਸਕੂਲਾਂ ਵਿਚ ਕੁਝ ਸ਼ੀਸ਼ੇ ਅਤੇ ਦਸਤਾਰਾਂ ਵੀ ਸਕੂਲ ਦੇ ਸਟੋਰ ਵਿਚ ਹੋਣੀਆਂ ਚਾਹੀਦੀਆਂ ਹਨ।

* ਬਹੁਤ ਸਾਰੇ ਬੱਚਿਆਂ ਨੇ ਇਸ ਗੱਲ ਲਈ ਸਕੂਲ ਅਧਿਆਪਕਾਂ ਅਤੇ ਪ੍ਰਬੰਧਕਾਂ ਦੀ ਸ਼ਲਾਘਾ ਕੀਤੀ ਕਿ ਉਹ ਬੱਚਿਆਂ ਨੂੰ ਦਸਤਾਰ ਸਜਾ ਕੇ ਆਉਣ ਵਾਲੇ ਦਿਨ ਅਕਸਰ ਸ਼ਾਬਾਸ਼ ਦਿੰਦੇ ਹਨ।

* ਤੁਸੀਂ ਦਸਤਾਰ ਸਜਾਉਣ ਤੋਂ ਪਹਿਲਾਂ ਆਪਣੇ ਘਰ ਜਾਂ ਗੁਰਦੁਆਰੇ ਦਸਤਾਰਬੰਦੀ ਦੀ ਰਸਮ ਕਦੋਂ ਕਰਵਾਈ? ਇਸ ਸਵਾਲ ਦੇ ਜਵਾਬ ਵਿਚ ਕੇਵਲ 22 ਬੱਚਿਆਂ ਨੇ ਕਿਹਾ ਕਿ ਉਨ੍ਹਾਂ ਨੇ ਇਹ ਰਸਮ ਛੋਟੇ ਹੁੰਦਿਆਂ ਹੀ ਕਰਵਾ ਲਈ ਸੀ, ਪਰ ਬਾਕੀ ਦੇ 78 ਬੱਚਿਆਂ ਨੇ ਜਿਸ ਸਾਲ ਸਕੂਲ ਵਿਚ ਦਸਤਾਰ ਸਜਾਉਣੀ ਲਾਜ਼ਮੀ ਕੀਤੀ ਗਈ, ਉਦੋਂ ਹੀ ਉਹ ਅਰਦਾਸ ਕਰਵਾਈ ਸੀ। ਕਈ ਬੱਚਿਆਂ ਨੇ ਇਹ ਵੀ ਗਿਲ੍ਹਾ ਕੀਤਾ ਕਿ ਦਸਤਾਰਬੰਦੀ ਦੀ ਰਸਮ ਨਾ ਕਰਵਾਏ ਹੋਣ ਕਰਕੇ ਉਨ੍ਹਾਂ ਦੇ ਮਾਤਾ-ਪਿਤਾ ਉਹਨਾਂ ਨੂੰ ਦਸਤਾਰ ਨਹੀਂ ਸਨ ਸਜਾਉਣ ਦਿੰਦੇ। ਭਾਵੇਂ ਦਸਤਾਰਬੰਦੀ ਦੀ ਕੋਈ ਰਸਮ ਪੰਥ ਪ੍ਰਵਾਨਤ ਸਿੱਖ ਰਹਿਤ ਮਰਯਾਦਾ ਵਿਚ ਦਰਜ਼ ਨਹੀਂ, ਪਰ ਫਿਰ ਵੀ ਇਹ ਇਕ ਰੀਤ ਹੀ ਬਣ ਗਈ ਹੈ। ਗੁਰਮਤਿ ਅਨੁਸਾਰ ਕੋਈ ਵੀ ਸਿੱਖ ਬੱਚਾ ਕਿਸੇ ਵੇਲੇ ਵੀ ਅਰਦਾਸ ਕਰਕੇ ਦਸਤਾਰ ਸਜਾਉਣੀ ਆਰੰਭ ਕਰ ਸਕਦਾ ਹੈ।

* ਉਪਰੋਕਤ ਤੋਂ ਇਲਾਵਾ ਵੀ ਕੁਝ ਬੱਚਿਆਂ ਨੇ ਹੇਠ ਲਿਖੀਆਂ ਗੱਲਾਂ ਕਹੀਆਂ :

- ਮੈਂ ਆਪਣੇ ਡੈਡੀ ਨੂੰ ਦਸਤਾਰ ਸਜਾਉਂਦੇ ਵੇਖ-ਵੇਖ ਕੇ ਹੀ ਸਿੱਖ ਗਿਆ ਸੀ।
- ਸਾਡੇ ਸਕੂਲ ਵਿਚ ਅੱਠਵੀਂ ਤੋਂ ਪਹਿਲਾਂ ਦਸਤਾਰ ਸਜਾ ਕੇ ਆਉਣ ਤੇ

ਪਾਬੰਦੀ ਹੈ।

- ਦਸਤਾਰ ਸਜਾਉਣ ਦੇ ਮੁਕਾਬਲੇ ਵੱਧ ਤੋਂ ਵੱਧ ਹੋਣੇ ਚਾਹੀਦੇ ਹਨ ਅਤੇ ਇਨ੍ਹਾਂ ਵਿਚ ਪੰਜਵੀਂ ਤੋਂ ਅੱਠਵੀਂ ਦੇ ਬੱਚਿਆਂ ਲਈ ਵਿਸ਼ੇਸ਼ ਇਨਾਮ ਹੋਣੇ ਚਾਹੀਦੇ ਹਨ। ਕੁਝ ਗਿਣੇ ਚੁਣਵੇਂ ਅਤੇ ਵੱਡੇ ਵਿਦਿਆਰਥੀ ਹੀ ਹਰ ਮੁਕਾਬਲੇ ਵਿਚ ਪਹਿਲੇ ਸਥਾਨ ਲੈ ਜਾਂਦੇ ਹਨ, ਜਿਸ ਨੂੰ ਰੋਕਣਾ ਚਾਹੀਦਾ ਹੈ।

- ਦਸਤਾਰ ਸਜਾਉਣ ਮੁਕਾਬਲਿਆਂ ਦੇ ਕੁਝ ਨਿਯਮ ਵੀ ਬਕਾਇਦਾ ਪ੍ਰਕਾਸ਼ਤ ਕਰਨੇ ਚਾਹੀਦੇ ਹਨ।

- ਉਪਰੋਕਤ ਸਰਵੇ ਅਨੁਸਾਰ ਵੱਖ-ਵੱਖ ਸਿੱਖ ਸੰਸਥਾਵਾਂ ਅਤੇ ਸਕੂਲਾਂ ਦੇ ਪ੍ਰਬੰਧਕਾਂ ਨੂੰ ਦਸਤਾਰ ਸਿਖਲਾਈ ਲਈ ਵਿਸ਼ੇਸ਼ ਉਪਰਾਲੇ ਆਰੰਭਣੇ ਚਾਹੀਦੇ ਹਨ।

★★★★★

# ਦੋਵੇਂ ਪਛਤਾਉਣਗੇ ਪਰ.....?

ਪਿਛਲੇ ਦਿਨੀਂ ਜਲੰਧਰ ਰੇਡੀਓ ਤੋਂ ਸ਼ਾਮ 5-30 ਵਜੇ ਪ੍ਰਸਾਰਤ ਹੁੰਦੇ ਗੁਰਬਾਣੀ ਵਿਚਾਰ ਪ੍ਰੋਗਰਾਮ ਹੇਠ ਇਕ ਵਿਦਵਾਨ ਸੱਜਣ ਨੇ ਬੜੇ ਸੁੰਦਰ ਵਿਚਾਰ ਪੇਸ਼ ਕੀਤੇ।

ਉਹਨਾਂ ਕਿਹਾ-ਜੋ ਨਾਮ ਨਹੀਂ ਜਪਣਗੇ ਉਹ ਪਛਤਾਉਣਗੇ ਤੇ ਜੋ ਨਾਮ ਜਪਣਗੇ ਉਹ ਵੀ ਪਛਤਾਉਣਗੇ।

ਪਹਿਲੀ ਗੱਲ ਤਾਂ ਸਮਝ ਆਉਂਦੀ ਹੈ ਕਿ ਜੋ ਨਾਮ ਨਹੀਂ ਜਪਦੇ ਉਹ ਦੁਖੀ ਰਹਿੰਦੇ ਹਨ ਤੇ ਅਵੱਸ਼ ਹੀ ਪਛਤਾਉਣਗੇ, ਪਰ ਨਾਮ ਜਪਣ ਵਾਲੇ ਕਿਉਂ ਪਛਤਾਉਣਗੇ, ਉਹ ਤਾਂ ਸਦਾ ਵਿਗਾਸ (ਖੇੜੇ-ਖੁਸ਼ੀ) ਵਿਚ ਰਹਿੰਦੇ ਹਨ?

ਜਵਾਬ ਸੀ - ਨਾਮ ਜਪਣ ਵਾਲੇ ਇਸ ਕਰਕੇ ਪਛਤਾਉਣਗੇ ਕਿ ਉਹਨਾਂ ਨਾਮ ਜਪੇ ਬਿਨਾਂ ਕਿੰਨਾ ਜੀਵਨ ਵਿਅਰਥ ਕਰ ਦਿੱਤਾ ਹੈ ਤੇ ਕਿੰਨਾ ਚਿਰ ਇਸ ਸੁਗਾਤ ਤੋਂ ਅਣਭੋਲ ਹੀ ਚਤੁਰਾਈਆਂ ਸਿਆਣਪਾਂ ਦੀਆਂ ਡੀਂਗਾਂ ਮਾਰਦੇ ਰਹੇ।

ਸੱਚਮੁਚ ਨਾਮ ਜਪਣ ਵਾਲੇ ਦੀ ਇਹੀ ਅਵਸਥਾ ਹੁੰਦੀ ਹੈ। ਕੁਝ ਪਲ ਪਛਤਾਅ ਕੇ ਉਹ ਫਿਰ ਭਾਣੇ ਵਿਚ ਆ ਜਾਂਦੇ ਹਨ ਤੇ ਪਿਛਲਾ ਕੁਝ ਭੁਲ ਕੇ ਅਗਲੇ ਦੀ ਸਾਂਭ ਲਈ ਨਾਮ ਸਿਮਰਨ ਵਿਚ ਜੁਟ ਜਾਂਦੇ ਹਨ।

★★★★★

# ਗੁਰਦੁਆਰੇ ਜਾਣਾ-ਪਹਿਲਾਂ ਅਤੇ ਹੁਣ

ਬਦਲਦੇ ਸਮੇਂ ਨਾਲ ਜਿਥੇ ਸਾਡੇ ਜੀਵਨ ਵਿਚ ਹੋਰ ਬਦਲਾਵ ਆ ਰਹੇ ਹਨ, ਉਥੇ ਨਾਲ ਹੀ ਸਾਡਾ ਗੁਰਦੁਆਰੇ ਜਾਣ ਦਾ ਢੰਗ ਵੀ ਬਦਲਦਾ ਜਾ ਰਿਹਾ ਹੈ।

ਜੇਕਰ ਪੁਰਾਣੇ ਬਜ਼ੁਰਗਾਂ ਵੱਲ ਦੇਖੀਏ ਤਾਂ ਪਤਾ ਲੱਗਦਾ ਹੈ ਕਿ ਉਹ ਜਦ ਵੀ ਗੁਰਦੁਆਰੇ ਜਾਂਦੇ ਸਨ, ਕੁਝ ਸਮਾਂ ਜ਼ਰੂਰ ਸੇਵਾ ਵੀ ਕਰਦੇ ਸਨ। ਸੇਵਾ ਭਾਵੇ ਜੋੜਿਆਂ ਦੀ ਹੋਵੇ, ਲੰਗਰ ਦੀ ਜਾਂ ਸਫਾਈ ਆਦਿ ਦੀ। ਸਾਡੇ ਬਜ਼ੁਰਗਾਂ ਲਈ ਗੁਰਦੁਆਰੇ ਜਾਣ ਦਾ ਮਤਲਬ ਸੰਗਤ ਕਰਨ ਦੇ ਨਾਲ-ਨਾਲ ਸੇਵਾ ਕਰਨਾ ਵੀ ਜ਼ਰੂਰ ਹੁੰਦਾ ਸੀ।

ਆਪਣੇ ਮਾਤਾ-ਪਿਤਾ ਵੱਲ ਝਾਤੀ ਮਾਰੀਏ ਤਾਂ ਉਹ ਵੀ ਜਦ ਵੀ ਗੁਰਦੁਆਰੇ ਜਾਂਦੇ, ਉਥੇ ਕਥਾ ਕੀਰਤਨ ਜ਼ਰੂਰ ਸਰਵਣ ਕਰਦੇ। ਕੁਝ ਸਮਾਂ ਜ਼ਰੂਰ ਸੰਗਤ ਵਿਚ ਬੈਠਦੇ। ਜੇਕਰ ਦੀਵਾਨ ਨਾ ਸਜਿਆ ਹੋਵੇ, ਉਸ ਵੇਲੇ ਆਪ ਗੁਰੂ ਸਾਹਿਬ ਦੀ ਤਾਬਿਆ ਬੈਠ ਕੇ ਹੁਕਮ ਲੈਂਦੇ। ਜੇਕਰ ਕੋਈ ਪੜ੍ਹਿਆ ਲਿਖਿਆ ਨਹੀਂ ਹੁੰਦਾ ਤਾਂ ਉਹ ਸੰਗਤ ਵਿਚ ਆਏ ਕਿਸੇ ਹੋਰ ਵੀਰ/ਭੈਣ ਨੂੰ ਆਵਾਜ਼ ਦੇ ਕੇ ਕਹਿੰਦਾ ਕਿ ਮੈਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਵਾਕ ਸਰਵਣ ਕਰਾ ਦਿਓ।

ਪਰ ਅੱਜ ਸਾਡਾ ਗੁਰਦੁਆਰੇ ਜਾਣ ਦਾ ਢੰਗ ਬਿਲਕੁਲ ਬਦਲ ਗਿਆ ਹੈ। ਦੀਵਾਨ ਸਜਿਆ ਹੋਵੇ ਭਾਵੇਂ ਨਾ ਅਸੀਂ ਬਹੁਤਾ ਕਰਕੇ ਗੁਰਦੁਆਰੇ ਜਾਣ ਦਾ ਮਤਲਬ ਇਹੀ ਬਣਾ ਲਿਆ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕ ਕੇ, ਪਰਿਕਰਮਾ ਕਰੀਏ ਅਤੇ ਪ੍ਰਸ਼ਾਦ ਲੈ ਕੇ ਵਾਪਸ ਮੁੜ ਆਈਏ। ਗੁਰੂ ਸਾਹਿਬ ਦਾ ਹੁਕਮ ਸੁਣਨਾ ਅਤੇ ਸੇਵਾ ਕਰਨੀ ਸਾਡੇ ਸੰਕਲਪ ਵਿਚੋਂ ਨਿਕਲਦੀ ਜਾ ਰਹੀ ਹੈ।

ਅੱਜ ਫਿਰ ਲੋੜ ਹੈ, ਅਸੀਂ ਆਪਣੇ ਵਿਰਸੇ ਨੂੰ ਪਛਾਣਦੇ ਹੋਏ ਜਦ ਵੀ ਗੁਰਦੁਆਰੇ ਜਾਈਏ, ਗੁਰੂ ਗ੍ਰੰਥ ਸਾਹਿਬ ਦਾ ਹੁਕਮ ਜ਼ਰੂਰ ਪੜ੍ਹੀਏ ਅਤੇ ਸੇਵਾ ਵੀ ਕਰੀਏ। ਸੇਵਾ ਦੇ ਸਾਡੇ ਸੰਕਲਪ ਨੂੰ ਰਾਧਾ ਸੁਆਮੀ ਅਤੇ ਹੋਰ ਡੇਰੇਦਾਰ ਅਪਣਾਅ ਰਹੇ ਹਨ। ਉਨ੍ਹਾਂ ਲਈ ਰਾਧਾ ਸੁਆਮੀ ਡੇਰੇ ਜਾਣ ਦਾ ਮਤਲਬ ਹੈ, ਕੋਈ ਨਾ ਕੋਈ ਸੇਵਾ ਕਰਨੀ। ਹੋਰ ਤਾਂ ਹੋਰ ਬਹੁਤ ਸਾਰੇ ਨਿਸ਼ਕਾਮ ਸੇਵਾਦਾਰਾਂ ਨੇ ਤਾਂ ਸਾਲ ਵਿਚ ਕੁਝ ਮਹੀਨੇ ਜਾਂ ਹਫ਼ਤੇ ਜਾਂ ਦਿਨ ਪੱਕੇ ਤੌਰ ਤੇ ਕੇਵਲ ਇਸ ਗੱਲ ਲਈ ਰਾਖਵੇਂ ਕੀਤੇ ਹਨ ਕਿ ਉਹ ਡੇਰੇ ਜਾ ਕੇ ਸੇਵਾ ਕਰਨਗੇ।

ਕਰਨਗੇ।

ਸਾਨੂੰ ਆਪਣੇ ਇਤਿਹਾਸਕ ਗੁਰ ਅਸਥਾਨਾਂ ਦੀ ਯਾਤਰਾ ਦਾ ਮਨੋਰਥ ਕੇਵਲ ਦਰਸ਼ਨ ਕਰਨ ਤੱਕ ਹੀ ਸੀਮਤ ਨਹੀਂ ਕਰਨਾ ਚਾਹੀਦਾ, ਸਗੋਂ ਜਦ ਵੀ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਜਾਈਏ, ਕੁਝ ਸਮਾਂ ਲੰਗਰ, ਜੋੜੇ, ਸਫਾਈ ਆਦਿ ਦੀ ਸੇਵਾ ਤੇ ਜ਼ਰੂਰ ਲਗਾਈਏ। ਲੰਗਰ ਪਕਾਉਣ ਦੀ ਸੇਵਾ ਤਾਂ ਸਿੱਖ ਸੰਗਤ ਅਤੇ ਵਿਸ਼ੇਸ਼ਕਰ ਬੀਬੀਆਂ ਨੂੰ ਹੁਣ ਮਾਨੋਂ ਭੁੱਲ ਹੀ ਗਈ ਹੈ। ਬਹੁਤੀ ਥਾਵਾਂ ਤੇ ਲੰਗਰ ਹਲਵਾਈਆਂ ਜਾਂ ਕਿਰਾਏ ਤੇ ਲਿਆਦੀਆਂ ਬੀਬੀਆਂ ਵਲੋਂ ਹੀ ਤਿਆਰ ਕੀਤਾ ਜਾਂਦਾ ਹੈ। ਸਿੱਖ ਗੁਰਦੁਆਰਾ ਪ੍ਰਬੰਧ ਵਿਚ ਭਾਵੇਂ ਬਹੁਤ ਖੂਬੀਆਂ ਹਨ, ਪਰ ਹੋਰ ਚੰਗਾ ਹੋਵੇ ਜੇਕਰ ਇਤਿਹਾਸਕ ਗੁਰਦੁਆਰਿਆਂ ਵਿਚ ਵੱਖ-ਵੱਖ ਸੇਵਾਵਾਂ ਕਰਨ ਲਈ ਸਾਰੇ ਸਾਲ ਲਈ ਵੱਖ-ਵੱਖ ਇਲਾਕਿਆਂ ਦੀਆਂ ਸੰਗਤਾਂ ਅਤੇ ਸੰਸਥਾਵਾਂ ਦੀ ਜ਼ਿੰਮੇਵਾਰੀ ਲਗਾਈ ਜਾਵੇ। ਇਸ ਨਾਲ ਜਿਥੇ ਪ੍ਰਬੰਧ ਵਿਚ ਸੁਧਾਰ ਆਵੇਗਾ, ਉਥੇ ਨਾਲ ਹੀ ਸੇਵਾ ਸਾਡੇ ਤਨ ਮਨ ਨੂੰ ਹਰਿਆ ਕਰੇਗੀ।

★★★★★

## ਤੁਸੀਂ ਤਾਂ ਸੱਚੇ ਸਿੱਖ ਹੋ?

ਆਪਣੇ ਨਿੱਜੀ ਲਾਭ ਲਈ ਕਈ ਵਾਰੀ ਅਸੀਂ ਇਤਨੇ ਨੀਵੇਂ ਡਿੱਗ ਪੈਂਦੇ ਹਾਂ ਕਿ ਸਾਨੂੰ ਇਹ ਵੀ ਹੋਸ਼ ਨਹੀਂ ਰਹਿੰਦੀ ਕਿ ਅਸੀਂ ਕੀ ਕਹਿ ਰਹੇ ਹਾਂ।

ਪਿਛਲੇ ਦਿਨੀਂ ਕਾਲਜ ਦੇ ਇਕ ਮੰਦਭਾਗੇ ਪ੍ਰੋਫੈਸਰ ਜਿਸ ਨੇ ਕੇਸਾਂ ਦੀ ਬੇਅਦਬੀ ਕੀਤੀ ਹੋਈ ਸੀ, ਪਾਸ ਇਕ ਕਲਰਕ ਆ ਬੈਠਾ ਜੋ ਕਿ ਸਾਬਤ ਸੂਰਤ ਸੀ। ਕੁਝ ਗੱਲਬਾਤ ਮਗਰੋਂ ਪ੍ਰੋਫੈਸਰ ਸਾਹਿਬ ਨੇ ਕਿਹਾ ਕਿ ਮੈਂ ਸਾਲ 1972 ਵਿਚ ਕੇਸ ਕਤਲ ਕਰਵਾਏ ਸਨ ਅਤੇ ਮੁੜ ਕਦੀ ਰੱਖਣ ਦੀ ਸੋਚੀ ਨਹੀਂ। ਲੋਕ ਤਾਂ ਸਾਨੂੰ ਹਿੰਦੂ ਹੀ ਸਮਝਦੇ ਹਨ, ਪਰ ਨਾਂ ਦੇ ਨਾਲ ਸਿੰਘ ਲੱਗਿਆ ਹੋਣ ਕਰਕੇ ਕੋਈ ਪੁੱਛ ਵੀ ਬੈਠਦਾ ਹੈ। ਕਲਰਕ ਸਾਹਿਬ ਆਪਣੀ ਹੋਂਦ ਬਣਾਈ ਰੱਖਣ ਲਈ ਜਾਂ ਕੁਝ ਛੋਟੇ-ਮੋਟੇ ਲਾਭ ਹਾਸਲ ਕਰਨ ਲਈ ਅਤੇ ਨੇੜ੍ਹਤਾ ਸਥਾਪਿਤ ਰੱਖਣ ਲਈ ਬੋਲ ਪਏ, 'ਨਹੀਂ ਜੀ, ਤੁਸੀਂ ਤਾਂ ਸੱਚੇ ਸਿੱਖ ਹੋ?'

ਇਹ ਸਾਡਾ ਸ਼ਰਮਨਾਕ ਕਿਰਦਾਰ ਹੈ।

★★★★★

# ਆਦਤ

ਪਿਛਲੇ ਦਿਨੀਂ ਇਕ ਵਿਦਵਾਨ ਬਜ਼ੁਰਗ ਲਿਖਾਰੀ ਦਾ ਇੰਟਰਵੀਊ ਲੈਣ ਗਿਆ। ਬੜੇ ਹੀ ਚੰਗੇ ਮਾਹੌਲ ਵਿਚ ਗੱਲਬਾਤ ਹੋਈ ਅਤੇ ਜਦ ਆਪਣਾ ਮਿਸ਼ਨ ਪੂਰਾ ਕਰ ਪਰਤਣ ਲੱਗਾ ਤਾਂ ਉਨ੍ਹਾਂ ਮੇਰੇ ਹੱਥ ਵਿਚ ਦੋ ਨਿੱਕੀਆਂ-ਨਿੱਕੀਆਂ ਪੁਸਤਕਾਂ ਫੜਾ ਦਿੱਤੀਆਂ। ਪੁੱਛਣ ਤੇ ਉਸ ਦੱਸਿਆ .....

'ਮੇਰੇ ਪਿਤਾ ਜੀ ਨੇ ਮੈਨੂੰ ਇਹ ਗੱਲ ਸਿਖਾਈ ਸੀ ਕਿ ਜਦ ਵੀ ਕੋਈ ਪਹਿਲੀ ਵਾਰੀ ਘਰ ਵਿਚ ਆਵੇ ਤਾਂ ਉਸਨੂੰ ਖਾਲੀ ਹੱਥ ਨਹੀਂ ਤੋਰਨਾ, ਸਗੋਂ ਇਕ ਦੋ ਧਾਰਮਿਕ ਪੁਸਤਕਾਂ ਦੇਣੀਆਂ। ਤਦ ਤੋਂ ਮੇਰੀ ਇਹ ਆਦਤ ਬਣ ਗਈ ਹੈ ਕਿ ਜਦ ਵੀ ਕੋਈ ਗੁਰਪੁਰਬ ਹੁੰਦਾ ਹੈ ਤਾਂ ਮੈਂ ਛੋਟੀਆਂ-ਛੋਟੀਆਂ ਕਿਤਾਬਾਂ ਖਰੀਦ ਕੇ ਘਰ ਲਿਆ ਰੱਖਦਾ ਹਾਂ ਅਤੇ ਹਰ ਆਉਣ ਵਾਲੇ ਨੂੰ ਇਕ ਜਾਂ ਦੋ ਕਿਤਾਬਾਂ ਜ਼ਰੂਰ ਦੇਂਦਾ ਹਾਂ।'

★ ★ ★ ★ ★

# ਧੰਨ ਉਹ ਮਾਪੇ

ਸਾਡੇ ਇਕ ਰਿਸ਼ਤੇਦਾਰ ਸਾਡੇ ਘਰ ਆਏ ਹੋਏ ਸਨ। ਉਹਨਾਂ ਦਾ ਛੋਟਾ ਲੜਕਾ 4 ਸਾਲਾਂ ਦਾ ਹੈ। ਇਕ ਦਿਨ ਜਦ ਰੋਟੀ ਖਾਣ ਲੱਗਿਆਂ ਸਾਡੇ ਵਿਚੋਂ ਇਕ ਨੇ ਛੇਤੀ ਨਾਲ ਫੁਲਕੇ ਦੀ ਗਰਾਹੀ ਮੂੰਹ ਵਿਚ ਪਾਈ ਤਾਂ ਉਹ ਝੱਟ ਬੋਲ ਪਿਆ :

'ਹੈਂ ਹਾਏ, ਤੁਹਾਨੂੰ ਰੋਟੀ ਖਾਣ ਦੀ ਜਾਚ ਵੀ ਨਹੀਂ ਆਂਦੀ ?

ਸਾਰੇ ਹੈਰਾਨ ਹੋ ਗਏ ਤੇ ਪੁੱਛਣ ਲੱਗੇ ਕਿ ਤੂੰ ਵੱਡਾ ਬਾਬਾ ਆਇਆ ਏਂ ਮਤ ਦੇਣ ਵਾਲਾ?

ਚਾਣਚੱਕ ਸਾਡੀ ਵਿਰੋਧਤਾ ਭਾਂਪ ਕੇ ਉਹ ਘਬਰਾ ਗਿਆ ਤੇ ਨਿੰਮੀ ਜਿਹੀ ਆਵਾਜ਼ ਵਿਚ ਬੋਲ ਪਿਆ :

''ਮੇਰ ਮੰਮੀ-ਡੈਡੀ ਕਹਿੰਦੇ ਹਨ ਰੋਟੀ ਖਾਣ ਤੋਂ ਪਹਿਲਾਂ 'ਤੂੰ ਦਾਤਾ ਦਾਤਾਰ ਤੇਰਾ ਦਿਤਾ ਖਾਵਣਾ' ਬੋਲਣਾ ਚਾਹੀਦੈ।''

★ ★ ★ ★ ★

# ਨਿਰਣੇ ਕਿਵੇਂ ਲਈਏ ?

ਅਸੀਂ ਜੋ ਵੀ ਨਿਰਣਾ ਲੈਂਦੇ ਹਾਂ ਜਾਂ ਗੱਲ ਕਹਿੰਦੇ ਹਾਂ ਉਸ ਵਿਚ ਸਾਡਾ ਆਪਣਾ ਸਵਾਰਥ ਜ਼ਰੂਰ ਲੁਕਿਆ ਹੁੰਦਾ ਹੈ, ਜਿਸ ਪਾਸੇ ਸਾਨੂੰ ਫਾਇਦਾ ਹੁੰਦਾ ਹੈ, ਅਸੀਂ ਉਸ ਗੱਲ ਤੇ ਜ਼ੋਰ ਦਿੰਦੇ ਹਾਂ।

ਜੇਕਰ ਅਸੀਂ ਬਸ ਵਿਚ ਸਫਰ ਕਰ ਰਹੇ ਹੋਈਏ ਤੇ ਡਰਾਈਵਰ ਰਾਹ ਵਿਚ ਖੜ੍ਹੀਆਂ ਸਵਾਰੀਆਂ ਦੇ ਹੱਥ ਦੇਣ ਤੇ ਬਾਰ-ਬਾਰ ਬਸ ਰੋਕ ਕੇ ਸਵਾਰੀਆਂ ਚੜ੍ਹਾਈ ਜਾਵੇ ਤਾਂ ਅਸੀਂ ਕਹਿੰਦੇ ਹਾਂ "ਬੜਾ ਬੇਵਕੂਫ ਡਰਾਈਵਰ ਹੈ, ਜੋ ਵੀ ਹੱਥ ਦਿੰਦਾ ਹੈ, ਬਸ ਰੋਕ ਕੇ ਉਸ ਨੂੰ ਚੜ੍ਹਾ ਲੈਂਦਾ ਹੈ।"

ਦੂਜੇ ਪਾਸੇ ਜੇਕਰ ਅਸੀਂ ਸੜਕ ਤੇ ਖੜ੍ਹੇ ਹੋਈਏ। ਬਸ ਆਏ, ਅਸੀਂ ਹੱਥ ਨਾਲ ਰੁਕਣ ਦਾ ਇਸ਼ਾਰਾ ਕਰੀਏ, ਡਰਾਈਵਰ ਬਸ ਨਾ ਰੋਕੇ ਤਾਂ ਅਸੀਂ ਕਹਿੰਦੇ ਹਾਂ, 'ਬੜਾ ਬੇਵਕੂਫ ਡਰਾਈਵਰ ਹੈ। ਬੱਸ ਰੋਕ ਲੈਂਦਾ ਤਾਂ ਕੀ ਜਾਣਾ ਸੀ ਉਸ ਦਾ। ਸਿਰਫ ਇਕ ਮਿੰਟ ਹੀ ਤਾਂ ਲੱਗਣਾ ਸੀ ਤੇ ਅਸੀਂ ਚੜ੍ਹ ਜਾਣਾ ਸੀ।'

ਯਾਦ ਰੱਖੀਏ - ਹਰ ਸਮੱਸਿਆ ਦੇ ਤਿੰਨ ਪਹਿਲੂ ਹੁੰਦੇ ਹਨ-ਸਾਡਾ ਆਪਣਾ ਵਿਹਾਰ, ਦੂਜੇ ਦਾ ਮਤ ਅਤੇ ਠੀਕ ਗੱਲ।

ਕਦੀ ਵੀ ਇਹ ਨਾ ਸਮਝੀਏ ਕਿ ਜੋ ਕੁਝ ਅਸੀਂ ਕਹਿ ਰਹੇ ਹਾਂ, ਉਹ ਸੌ ਫੀਸਦੀ ਠੀਕ ਹੈ ਤੇ ਹਰ ਕੋਈ ਉਸ ਅਨੁਸਾਰ ਹੀ ਕੰਮ ਕਰੇ। ਅਸੀਂ ਆਪਣੇ ਦ੍ਰਿਸ਼ਟੀਕੋਣ ਤੋਂ ਗੱਲ ਕਰਦੇ ਹਾਂ ਤੇ ਦੂਜਾ ਆਪਣੇ ਦ੍ਰਿਸ਼ਟੀਕੋਣ ਤੋਂ।

ਆਓ ਦੋ ਕੰਮ ਕਰੀਏ :

1. ਸਹੀ ਵਿਚਾਰ ਆਉਣ ਤੇ ਆਪਣਾ ਵਿਚਾਰ ਬਦਲ ਲਈਏ, ਸ਼ਰਮ ਨਾ ਕਰੀਏ।

2. ਹਰ ਗੱਲ ਨੂੰ ਸਵਾਰਥ ਤੋਂ ਉਪਰ ਉਠ ਕੇ ਦੂਜੇ ਦੇ ਪੱਖ ਤੋਂ ਵੀ ਵਿਚਾਰੀਏ।

★ ★ ★ ★ ★

# ਤਿਆਗ ਅਤੇ ਸੇਵਾ

ਪਿਛਲੇ ਦਿਨੀਂ ਇਕ ਜਨਤਕ ਸਮਾਗਮ ਵਿਚ ਸਟੱਡੀ ਸਰਕਲ ਦੇ ਆਗੂ ਵੀਰਾਂ ਨੂੰ ਸਿਰੋਪਾਉ ਬਖਸ਼ਿਸ਼ ਕੀਤੇ ਗਏ । ਹੋਣਾ ਤਾਂ ਇਹ ਚਾਹੀਦਾ ਸੀ ਕਿ ਉਹ ਵੀਰ ਬੜੇ ਖੁਸ਼ ਹੋਣ ਕਿ ਉਹਨਾਂ ਦੀ ਸਮਾਜ ਪ੍ਰਤੀ ਕੀਤੀ ਸੇਵਾ ਦਾ ਸਨਮਾਨ ਕੀਤਾ ਗਿਆ ਹੈ, ਪਰ ਹੋਇਆ ਇਸਦੇ ਉਲਟ।

ਉਹ ਵੀਰ ਬੜੇ ਨਾਰਾਜ਼ ਹੋਏ। ਉਹਨਾਂ ਸਮਾਗਮ ਦੇ ਮੁਖੀ ਵੀਰਾਂ ਨੂੰ ਵਖਰੇ ਤੌਰ ਤੇ ਬੇਨਤੀਆਂ ਕੀਤੀਆਂ ਕਿ ਭਵਿੱਖ ਵਿਚ ਕਦੇ ਵੀ ਉਹਨਾਂ ਨੂੰ ਸਨਮਾਨਤ ਨਾ ਕੀਤਾ ਜਾਏ। ਉਹਨਾਂ ਦਾ ਵਿਚਾਰ ਸੀ ਕਿ ਉਹੋ ਵੀਰ ਸਿਰੋਪਾਉ ਦੇ ਹੱਕਦਾਰ ਹਨ ਜੋ ਉਸ ਸਮਾਗਮ ਲਈ ਅਣਥਕ ਸੇਵਾ ਕਰਦੇ ਹੋਣ।

ਕੁਰਬਾਨ ਜਾਈਏ ! ਅਜਿਹੇ ਤਿਆਗ ਦੇ। ਕਿਤੇ ਤਾਂ ਲੋਕ ਨਾਮ ਖਾਤਰ, ਚੌਧਰਾਂ ਲਈ, ਸਿਰੋਪਾਉ ਲੈਣ ਲਈ ਤਰਲੋਮੱਛੀ ਹੁੰਦੇ ਹਨ ਤੇ ਕਿਤੇ ਅਜਿਹੇ ਤਿਆਗੀ ਆਗੂ ਵੀ ਹਨ ਜੋ ਨਿਸਵਾਰਥ ਬਸ ਸਮੁੱਚੀ ਖਲਕਤ ਦੀ ਸੇਵਾ ਵਿਚ ਜੁਟੇ ਹੋਏ ਹਨ।

ਨਾ ਨਾਮ ਦਾ ਲਾਲਚ ਹੈ ਉਹਨਾਂ ਨੂੰ, ਨਾ ਕੁਰਸੀ ਦੀ ਭੁੱਖ, ਨਾ ਗਲ ਵਿਚ ਹਾਰਾਂ ਦੀ ਉਡੀਕ, ਏਨਾ ਹੀ ਨਹੀਂ, ਉਨ੍ਹਾਂ ਲਈ ਤਾਂ ਉਸਤਤਿ ਨਿੰਦਾ ਦੋਵੇਂ ਇਕ ਸਮਾਨ ਹਨ। ਜਾਈਏ ਕੁਰਬਾਨ, ਬਲਿਹਾਰ.....ਤੇ ਫਿਰ ਜੋਦੜੀ ਪਾਤਸ਼ਾਹ ਜੀ ਨੂੰ "ਸਭ ਨੂੰ ਇਹ ਬਲ ਬਖਸ਼।"

★ ★ ★ ★ ★

# ਅੰਮ੍ਰਿਤ ਵੇਲੇ ਅਨੰਦ ਕਾਰਜ ਕਿਵੇਂ ?

ਘਰ ਵਾਲਿਆਂ ਨੇ ਬਹੁਤ ਸਾਰੇ ਗੁਰਦੁਆਰਾ ਸਾਹਿਬਾਨ ਤੱਕ ਪਹੁੰਚ ਕੀਤੀ। ਬੇਨਤੀ ਕੀਤੀ ਕਿ ਅਸੀਂ ਅੰਮ੍ਰਿਤ ਵੇਲੇ ਗੁਰਦੁਆਰਾ ਸਾਹਿਬ ਵਿਚ ਹੀ ਅਨੰਦ ਕਾਰਜ ਕਰਵਾਉਣਾ ਚਾਹੁੰਦੇ ਹਾਂ। ਅਫਸੋਸ, ਹਰ ਗੁਰਦੁਆਰਾ ਸਾਹਿਬ ਦੇ ਪ੍ਰਬੰਧਕਾਂ ਨੇ ਇਹੀ ਜਵਾਬ ਦਿੱਤਾ ਕਿ ਅਸੀਂ ਆਪਣੇ ਰੋਜ਼ਾਨਾ ਦੇ ਪ੍ਰੋਗਰਾਮ ਨੂੰ ਨਹੀਂ ਬਦਲ ਸਕਦੇ।

ਇਸ ਦਾ ਕੀ ਹੱਲ ਹੈ? ਗੁਰਦੁਆਰਾ ਸਾਹਿਬ ਆਪਣੇ ਰੋਜ਼ਾਨਾ ਦੇ ਪ੍ਰੋਗਰਾਮ ਵਿਚ ਤਬਦੀਲੀ ਕਰਨ ਜਾਂ..............

★ ★ ★ ★ ★

# ਨਾਮ ਗ਼ਲਤ ਕਿਉਂ ?

ਸਵੇਰੇ ਜਦ ਅਸੀਂ ਪਾਰਕ ਵਿਚ ਸੈਰ ਕਰ ਰਹੇ ਸਾਂ ਤਾਂ ਨਿੱਕੇ-ਨਿੱਕੇ ਬੱਚਿਆਂ ਦਾ ਇਕ ਟੋਲਾ ਸਾਡੇ ਲਾਗੇ ਆ ਕੇ ਖੇਡਣ ਲੱਗਾ। ਬੱਚਿਆਂ ਨਾਲ ਗੱਲਬਾਤ ਕਰਨ ਦੀ ਆਦਤ ਤੋਂ ਮਜਬੂਰ ਸੀ, ਸੋ ਉਹਨਾਂ ਨੂੰ ਆਪਣੇ ਪਾਸ ਬੁਲਾ ਲਿਆ। ਕੁਝ ਚਿਰ ਖੇਡਣ ਅਤੇ ਇਧਰ-ਉੱਧਰ ਦੀ ਗੱਲਬਾਤ ਕਰਨ ਮਗਰੋਂ ਉਹਨਾਂ ਦੇ ਨਾਂ ਪੁੱਛੇ। ਜਵਾਬ ਮਿਲਿਆ-ਹਰਮੀਤ, ਗੁਰਜੀਤ ਸਿੰਘ ਚੱਢਾ, ਟਿੰਕੂ, ਇੰਦਰਜੀਤ ਸਿੰਘ ਸੰਧੂ, ਵਿਨੈ ਸਾਗਰ ਸਿੰਘ ਅਰੋੜਾ ਆਦਿ-ਆਦਿ।

ਮੈਂ ਨਾਟਕੀ ਜਿਹੇ ਰੂਪ ਵਿਚ ਕਿਹਾ-'ਓਏ ! ਤੁਹਾਡੇ ਸਭ ਦੇ ਨਾਂ ਤਾਂ ਗ਼ਲਤ ਨੇ। ਤੁਹਾਨੂੰ ਆਪਣੇ ਠੀਕ ਨਾਂ ਵੀ ਨਹੀਂ ਪਤਾ।'

ਸਾਰੇ ਹੈਰਾਨ ਹੋ ਗਏ। ਪੈਂਦੀ ਸੱਟੇ ਮੈਂ ਇਕ ਹੋਰ ਸਵਾਲ ਕਰ ਦਿੱਤਾ 'ਤੁਸੀਂ ਕਿਹੜੀ-ਕਿਹੜੀ ਕਲਾਸ ਵਿਚ ਪੜ੍ਹਦੇ ਹੋ?'

ਸਭ ਨੇ ਆਪਣੀ-ਆਪਣੀ ਕਲਾਸ ਦੱਸੀਂ-ਪੰਜਵੀ, ਛੇਵੀਂ, ਚੌਥੀ, ਸੱਤਵੀਂ......।

''ਹੈਂ ਤੁਸੀਂ ਏਨੇ ਵੱਡੇ-ਵੱਡੇ ਹੋ ਗਏ ਹੋ, ਹਾਲੀ ਤਕ ਤੁਹਾਨੂੰ ਆਪਣਾ ਠੀਕ ਨਾਮ ਵੀ ਨਹੀਂ ਪਤਾ-'' ਇਹ ਬੱਚਿਆਂ ਦੀ ਹੈਰਾਨੀ ਦੀ ਸਿਖਰ ਸੀ। ਉਹ ਘਬਰਾ ਕੇ ਪੁੱਛਣ ਲੱਗੇ-''ਦੱਸੋ ਨਾਮ ਕਿਉਂ ਗ਼ਲਤ ਹਨ।''

ਮੈਂ ਕਿਹਾ-ਸਾਡਾ ਨਾਂ 'ਸਿੰਘ' ਤਕ ਹੀ ਹੁੰਦਾ ਹੈ। ਨਾ ਇਸ ਤੋਂ ਪਹਿਲਾਂ ਤਕ, ਨਾ ਬਾਅਦ ਵਿਚ। ਸਾਡੀ ਕੋਈ ਜ਼ਾਤ ਵੀ ਨਹੀਂ ਹੈ।

ਸਾਰੇ ਬੱਚੇ ਹੱਸਣ ਲੱਗ ਗਏ ਤੇ 'ਹਾਂ' ਵਿਚ ਸਿਰ ਹਿਲਾਣ ਲੱਗੇ।

ਅਗਲੇ ਦਿਨ ਵੇਖਿਆ ਤਾਂ ਬੱਚੇ ਆਪਸ ਵਿਚ ਨਵੇਂ ਬੱਚਿਆਂ ਪਾਸੋਂ ਨਾਮ ਪੁੱਛ ਰਹੇ ਸਨ ਤੇ ਉਹਨਾਂ ਨੂੰ ਡਰਾ ਰਹੇ ਸਨ: 'ਉਏ ਤੁਹਾਡੇ ਨਾਮ ਤਾਂ ਗ਼ਲਤ ਹਨ।'

ਜੇ ਬੱਚੇ ਜ਼ਾਤ-ਪਾਤ ਖ਼ਿਲਾਫ਼ ਡਟ ਜਾਣ ਤਾਂ ਇਹ ਲਾਹਨਤ ਸਾਡੇ ਗਲੋਂ ਜ਼ਰੂਰ ਲਹਿ ਜਾਵੇਗੀ।

★ ★ ★ ★ ★

# ਰਿਸ਼ਤੇਦਾਰੀ

ਆਪਾਂ ਕਹਿੰਦੇ ਆਂ - 'ਫਲਾਣਾ ਬੜਾ ਬਦਲ ਗਿਆ ਏ।' ਕੀ ਬਦਲਿਆ ਹੈ?

ਨੱਕ, ਕੰਨ, ਮੂੰਹ, ਹੱਥ, ਪੈਰ-ਕੁਝ ਵੀ ਤਾਂ ਨਹੀਂ। ਹਾਂ, ਸਿਰਫ਼ ਵੀਚਾਰ ਬਦਲ ਗਏ ਹਨ।

ਇਕ ਵਾਰ ਸਾਡੇ ਘਰ ਵਿਚ ਇਕ ਧਾਰਮਿਕ ਸਮਾਗਮ ਸੀ। ਇਕ ਬਜ਼ੁਰਗ ਵਿਦਵਾਨ ਬੀਬੀ ਜੀ ਨੂੰ ਸੱਦਾ ਦੇਣ ਲਈ ਤੁਰਿਆ। ਬਹੁਤਿਆਂ ਨੇ ਕਿਹਾ ਕਿ ਉਹ ਬੀਬੀ ਜੀ ਕਦੇ ਕਿਸੇ ਦੇ ਘਰ ਨਹੀਂ ਜਾਂਦੇ ਸੋ ਉਹਨਾਂ ਨੂੰ ਬੁਲਾਣਾ ਤਾਂ ਆਪਣੇ ਮੂੰਹ ਵਿਚ ਮੱਖੀ ਪਵਾਉਣ ਵਾਲੀ ਗੱਲ ਹੈ।

ਕੁਝ ਚਿਰ ਲਈ ਸੋਚਿਆ ਤੇ ਫਿਰ ਉਹਨਾਂ ਦੇ ਘਰ ਚਲਾ ਗਿਆ - ਤੇ ਇਉਂ ਬੇਨਤੀ ਕੀਤੀ :

''ਬੀਬੀ ਜੀ, ਫਲਾਣੇ ਦਿਨ ਏਨੇ ਵਜੇ ਸਾਡੇ ਘਰ ਵਿਚ ਸਮਾਗਮ ਹੈ। ਮੰਮੀ, ਡੈਡੀ, ਭੈਣ, ਭਰਾ ਸਭ ਆਪਣੇ-ਆਪਣੇ ਰਿਸ਼ਤੇਦਾਰਾਂ ਤੇ ਦੋਸਤਾਂ ਨੂੰ ਬੁਲਾ ਰਹੇ ਹਨ ਤੇ ਮੈਂ ਆਪਣੇ ਰਿਸ਼ਤੇਦਾਰਾਂ (ਤੁਹਾਨੂੰ) ਨੂੰ। ਐਸਾ ਨਾ ਹੋਵੇ ਕਿ ਖੂਨ ਦੇ ਰਿਸ਼ਤੇਦਾਰ ਅਤੇ ਫਸਲੀ ਬਟੇਰੇ (ਅਖੌਤੀ ਦੋਸਤ) ਆ ਜਾਣ ਤੇ ਮੇਰੇ ਰਿਸ਼ਤੇਦਾਰ (ਤੁਸੀਂ) ਨਾ ਪੁੱਜਣ।

ਗੁਰੂ ਦੀ ਐਸੀ ਕਿਰਪਾ ਹੋਈ ਕਿ ਉਹ ਸਾਡੇ ਘਰ ਆ ਗਏ। ਸਾਰੇ ਲੋਕ ਹੈਰਾਨ ਸੀ ਕਿ ''ਬੀਬੀ ਜੀ'' ਇਨ੍ਹਾਂ ਦੇ ਘਰ ਕਿਵੇਂ ਆ ਗਏ-ਉਹ ਤਾਂ ਵੱਡੇ ਵੱਡਿਆਂ ਦੀ ਪੇਸ਼ਕਸ਼ ਠੁਕਰਾ ਚੁੱਕੇ ਹਨ। ਕਦੇ ਕਿਸੇ ਦੇ ਘਰ ਨਹੀਂ ਗਏ।

ਇਸ ਘਟਨਾ ਤੋਂ ਬਾਅਦ ਵੀ ਕਈਆਂ ਨੇ ਬਥੇਰਾ ਜ਼ੋਰ ਲਾਇਆ, ਪਰ ਉਹ ਬੀਬੀ ਕਦੇ ਕਿਸੇ ਦੇ ਘਰ ਨਹੀਂ ਗਏ।

ਸੋਚਦਾ ਹਾਂ, ਇਹ ਸਾਡੀ ਗੁਰਸਿੱਖੀ ਦੀ ਅਤੇ ਵਿਚਾਰਾਂ ਦੀ ਰਿਸ਼ਤੇ ਦਾਰੀ ਹੀ ਸੀ ਜੋ ਉਹਨਾਂ ਨੂੰ ਸਾਡੇ ਘਰ ਲੈ ਆਈ। ਗੁਰੂ-ਪੰਥ ਦੀ ਭਾਵਨਾ ਨੂੰ ਮੁੜ ਸੁਰਜੀਤ ਕਰਨ ਦੀ ਲੋੜ ਹੈ।

★ ★ ★ ★ ★

## ਗੱਲ ਗਲਤ ਜਾਂ ਬੰਦਾ ਗਲਤ

ਪਿਛਲੇ ਦਿਨੀਂ ਇਕ ਸਮਾਗਮ ਵਿਚ ਇਕ ਸੱਜਣ ਬੜਾ ਹੀ ਵਧੀਆ ਬੋਲੇ। ਉਹਨਾਂ ਦੇ ਅਨੁਭਵੀ ਗਿਆਨ ਦੀਆਂ ਉਡਾਰੀਆਂ ਨੇ ਸਾਰੇ ਸਰੋਤਿਆਂ ਨੂੰ ਕੀਲ ਲਿਆ, ਪਰ ਉਹਨਾਂ ਦੀਆਂ ਦੋ-ਤਿੰਨ ਗੱਲਾਂ ਤੋਂ ਕਈ ਵੀਰ ਸਹਿਮਤ ਨਹੀਂ ਸਨ। ਹਾਲਾਂਕਿ ਇਹਨਾਂ ਗੱਲਾਂ ਦਾ ਗੁਰਮਤਿ ਸਿਧਾਂਤ ਨਾਲ ਕੋਈ ਟਕਰਾਅ ਵੀ ਨਹੀਂ ਸੀ, ਪਰ ਫਿਰ ਵੀ ਕਈਆਂ ਦਾ ਬਿਆਨ ਸੀ 'ਇਹ ਬੰਦਾ ਬੜਾ ਗ਼ਲਤ ਹੈ।'

ਮੈਂ ਸੋਚਦਾ ਰਿਹਾ-'ਬੰਦਾ ਗ਼ਲਤ ਸੀ ਜਾਂ ਉਹਦੀਆਂ ਉਹ ਦੋ ਗੱਲਾਂ ਗ਼ਲਤ ਸਨ ?'

ਸਾਰੀਆਂ ਚੰਗਿਆਈਆਂ ਇਕ ਪਾਸੇ ਰੱਖ ਕੇ ਕੁਝ ਕੁ (ਸਿਧਾਂਤਕ ਵਿਰੋਧਤਾ ਨਾ ਵੀ ਰੱਖਣ ਵਾਲੇ) ਮਤਭੇਦਾਂ ਕਾਰਣ ਕਿਸੇ ਨੂੰ ਬੁਰਾ ਕਹਿਣਾ ਠੀਕ ਨਹੀਂ। ਹਾਂ ਇਹ ਕਿਹਾ ਜਾ ਸਕਦਾ ਹੈ ਕਿ ਫਲਾਣੇ ਨੇ ਫਲਾਂ ਗੱਲਾਂ ਠੀਕ ਕਹੀਆਂ ਤੇ ਫਲਾਂ ਗੱਲਾਂ ਗ਼ਲਤ।

★★★★★

## ਅਨੰਦ ਕਾਰਜ ਸਮੇਂ ਸ਼ਰਾਬ ਇਵੇਂ ਰੋਕੀ...

ਇਕ ਗੁਰਸਿੱਖ ਲਾੜੇ ਨੂੰ ਡਰ ਸੀ ਕਿ ਉਸਦੇ ਕੁਝ ਰਿਸ਼ਤੇਦਾਰ ਅਨੰਦ ਕਾਰਜ ਸਮੇਂ ਸ਼ਰਾਬ ਪੀ ਸਕਦੇ ਹਨ। ਸੋ ਉਸ ਨੇ ਆਪਣੇ ਗੁਰਸਿੱਖ ਦੋਸਤਾਂ ਨੂੰ ਬੇਨਤੀ ਕੀਤੀ ਕਿ ਮੇਰੇ ਅਨੰਦ ਕਾਰਜ ਤੇ ਜੋ ਵੀ ਸ਼ਰਾਬ ਪੀ ਕੇ ਆਵੇ ਜਾਂ ਉਥੇ ਆ ਕੇ ਪੀਵੇ, ਤੁਸੀਂ ਉਸ ਸ਼ਰਾਬੀ ਨੂੰ ਮਾਰੋ ਕੁਟੋ ਭਾਵੇਂ ਚੁੱਕ ਕੇ ਬਾਹਰ ਸੁੱਟ ਦੇਵੋ। ਮੇਰੇ ਵਲੋਂ ਤੁਹਾਨੂੰ ਪੂਰੀ ਛੋਟ ਹੈ। ਮੈਂ ਤੁਹਾਡੇ ਵੱਲ ਹੋਵਾਂਗਾ। ਨਾਲ ਹੀ ਉਹਨਾਂ ਆਪਣੇ ਹੋਰਨਾਂ ਦੋਸਤਾਂ ਤੇ ਰਿਸ਼ਤੇਦਾਰਾਂ ਨੂੰ ਇਸ ਬਾਰੇ ਦੱਸ ਦਿੱਤਾ ਕਿ ਜੇ ਤੁਸੀਂ ਸ਼ਰਾਬ ਪੀ ਕੇ ਆਏ ਜਾਂ ਉਥੇ ਪੀਤੀ ਤਾਂ ਲੜਾਈ ਝਗੜਾ ਹੋ ਸਕਦੈ।

ਅਨੰਦ ਕਾਰਜ ਵਾਲੇ ਦਿਨ ਸਭ ਕਾਰਜ ਪੂਰਨ ਗੁਰ ਮਰਿਆਦਾ ਅਨੁਸਾਰ ਹੋਇਆ। ਕਿਸੇ ਸ਼ਰਾਬ ਨਾ ਪੀਤੀ ਤੇ ਨਾ ਹੀ ਕੋਈ ਪੀ ਕੇ ਆਇਆ। ਕਿਤੇ ਕਿਤੇ ਜੇ ਸਿੱਧੀ ਤਰ੍ਹਾਂ ਗੱਲ ਨਾ ਬਣੇ ਤਾਂ ਇੰਜ ਵੀ ਕਰਨਾ ਪੈਂਦਾ ਹੈ।

★★★★★

# ਬੇਗਮਪੁਰ

ਪੰਜਾਬ ਦੇ ਜ਼ਿਲ੍ਹਾ ਪਟਿਆਲਾ ਵਿਚ ਸ਼ਹਿਰ ਸਮਾਣੇ ਵਿਖੇ ਭਗਤ ਰਵਿਦਾਸ ਜੀ ਦਾ ਪੁਰਬ ਮਨਾਇਆ ਜਾ ਰਿਹਾ ਸੀ। ਨੌਜਵਾਨ ਵੀਰ ਇਉਂ ਬੋਲ ਰਿਹਾ ਸੀ :-

"ਜੇ ਅਸੀਂ ਪੰਜਾਬੋਂ ਬੜੀ ਦੂਰ ਚਲੇ ਜਾਈਏ ਅਤੇ ਉਥੇ ਸਾਨੂੰ ਕੋਈ ਪੰਜਾਬੀ ਮਿਲ ਜਾਏ ਤਾਂ ਬੜੀ ਖੁਸ਼ੀ ਹੁੰਦੀ ਹੈ ਜੇ ਉਹ ਹੋਵੇ ਵੀ ਪਟਿਆਲੇ ਜ਼ਿਲ੍ਹੇ ਦਾ ਤੇ ਹੋਰ ਵੀ ਪ੍ਰਸੰਨਤਾ ਹੁੰਦੀ ਹੈ, ਪਰ ਜੇ ਉਹ ਸਮਾਣੇ ਦਾ ਹੀ ਵਸਨੀਕ ਹੋਵੇ ਤਾਂ ਮਨ ਬਾਗ-ਬਾਗ ਹੋ ਜਾਂਦਾ ਹੈ ਕਿ ਮੇਰੇ ਸ਼ਹਿਰ ਦਾ ਵਾਸੀ ਮਿਲਿਆ ਹੈ।"

"ਇਸੇ ਤਰ੍ਹਾਂ ਭਗਤ ਰਵਿਦਾਸ ਜੀ ਨੂੰ ਖ਼ੁਸ਼ੀ ਹੁੰਦੀ ਹੈ ਜਦ ਉਹਨਾਂ ਨੂੰ ਆਪਣੇ ਸ਼ਹਿਰ ਦਾ ਵਾਸੀ ਮਿਲ ਜਾਂਦਾ ਹੈ।"

"ਭਗਤ ਰਵਿਦਾਸ ਜੀ ਦਾ ਸ਼ਹਿਰ ਕਿਹੜਾ ਹੈ ?"

"ਸਮਾਣਾ, ਲੁਧਿਆਣਾ, ਰੋਪੜ, ਬੰਬਈ ਜਾਂ ਹੈਦਰਾਬਾਦ....."

"ਨਹੀਂ ਇਹਨਾਂ ਵਿਚੋਂ ਕੋਈ ਵੀ ਸ਼ਹਿਰ ਭਗਤ ਰਵਿਦਾਸ ਜੀ ਦਾ ਨਹੀਂ ਹੈ। ਉਹਨਾਂ ਦਾ ਸ਼ਹਿਰ ਹੈ---ਬੇਗਮਪੁਰ।

ਬੇ+ਗਮ - ਜਿੱਥੇ ਕੋਈ ਗ਼ਮ ਨਹੀਂ, ਕੋਈ ਦੁੱਖ ਨਹੀਂ, ਚਿੰਤਾ ਨਹੀਂ, ਗ਼ਲਤੀ ਨਹੀਂ, ਡਰ ਨਹੀਂ, ਜੋ ਅਮਰ ਹੈ, ਆਬਾਦ ਹੈ, ਭਰਪੂਰ ਹੈ, ਸੁਤੰਤਰ ਹੈ। ਭਗਤ ਜੀ ਦਾ ਫੁਰਮਾਨ ਹੈ :

ਬੇਗਮਪੁਰਾ ਸਹਰ ਕੋ ਨਾਉ॥
ਦੂਖ ਅੰਦੋਹੁ ਨਹੀ ਤਿਹਿ ਠਾਉ॥ (ਪੰਨਾ : ੩੪੫)

ਅੰਤ ਵਿਚ ਭਗਤ ਜੀ ਕਹਿੰਦੇ ਹਨ :

ਜੋ ਹਮ ਸਹਰੀ ਸੋ ਮੀਤੁ ਹਮਾਰਾ॥

ਆਉ ਭਗਤ ਰਵਿਦਾਸ ਜੀ ਦਾ ਪੁਰਬ ਮਨਾਉਂਦੇ ਹੋਏ ਅਸੀਂ ਵੀ ਭਗਤੀ ਕਰੀਏ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਨਾਲ ਜੁੜੀਏ। ਆਓ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰੀਏ, ਅਧਿਐਨ ਕਰੀਏ ਤੇ ਸਿੱਖੀ ਮਾਰਗ ਵਿਚ ਪਰਪੱਕ ਹੋਈ ਅੰਸ਼ ਤੇ ਭਗਤ ਜੀ ਦੇ "ਹਮ ਸ਼ਹਿਰੀ" ਬਣੀਏ।

# ਤਿੰਨ ਐਕਸੀਡੈਂਟ

ਤਿੰਨ ਚਾਲਕ ਆਪਣੀ-ਆਪਣੀ ਗੱਡੀ (ਸਾਈਕਲ, ਸਕੂਟਰ, ਕਾਰ, ਬੱਸ ਆਦਿ ਕੋਈ ਵੀ) ਚਲਾ ਰਹੇ ਸਨ। ਤਿੰਨਾਂ ਦਾ ਵੱਖ-ਵੱਖ ਥਾਵਾਂ ਤੇ ਐਕਸੀਡੈਂਟ ਹੋਇਆ, ਪਰ ਸਾਂਝੀ ਗੱਲ ਇਹ ਸੀ ਕਿ ਤਿੰਨੇ ਐਕਸੀਡੈਂਟ ਨਿੱਕੇ ਜਿਹੇ ਹੀ ਸਨ ਤੇ ਕਿਸੇ ਦਾ ਜਾਨੀ ਜਾਂ ਬਹੁਤਾ ਮਾਲੀ ਨੁਕਸਾਨ ਨਹੀਂ ਹੋਇਆ।

ਪਹਿਲੇ ਚਾਲਕ ਦਾ ਜਦ ਐਕਸੀਡੈਂਟ ਹੋਇਆ ਤਾਂ ਉਹ ਮੂੰਹ ਵਿਚ ਗਾਲ੍ਹਾਂ ਕੱਢਦਾ ਤੇ ਬੁੜਬੁੜਾਂਦਾ ਅੱਗੇ ਚਲਾ ਗਿਆ... ਅੱਖਾਂ ਖੋਲ੍ਹ ਕੇ ਨਹੀਂ ਚਲਦੇ ਇਹ ਲੋਕ... ਓਏ ਮੂਰਖਾ... ਧਿਆਨ ਕਰ... ਓਏ ਮਰਨਾ ਈ... ਆਦਿ।

ਦੂਜੇ ਚਾਲਕ ਦਾ ਜਦ ਐਕਸੀਡੈਂਟ ਹੋਇਆ ਤਾਂ ਉਸ ਨੇ ਆਪਣਾ ਸਕੂਟਰ/ਕਾਰ ਰੋਕ ਲਿਆ ਤੇ ਪੈ ਗਿਆ ਦੂਜੇ ਬੰਦੇ ਦੇ ਗਲ। ਦੋਵੇ ਆਪਸ ਵਿਚ ਇਕ-ਦੂਜੇ ਨੂੰ ਦੋਸ਼ ਦੇਣ-'ਗਲਤੀ ਤੇਰੀ ਐ।' ਵਾਹਵਾ ਤਮਾਸ਼ਾ ਬਣਿਆ-ਹੱਥਾ-ਪਾਈ ਹੋਈ-ਘਸੁੰਨ-ਮੁੱਕੀ ਵੀ ਚੱਲੀ ਤੇ ਗੱਲ ਮੁੱਕੀ ਦੋਵੇਂ ਆਪੋ-ਆਪਣੇ ਘਰਾਂ ਨੂੰ ਪਰਤ ਗਏ।

ਤੀਜੇ ਚਾਲਕ ਦਾ ਜਦ ਐਕਸੀਡੈਂਟ ਹੋਇਆ ਤਾਂ ਭਾਵੇਂ ਗ਼ਲਤੀ ਸਾਹਮਣਿਓਂ ਆ ਰਹੇ ਸਕੂਟਰ/ਕਾਰ ਵਾਲੇ ਦੀ ਸੀ, ਪਰ ਉਹ ਚਾਲਕ ਹੱਸਿਆ, ਆਪਣੀ ਗੱਡੀ ਤੋਂ ਉਤਰ ਪਿਆ ਤੇ ਕਹਿਣ ਲੱਗ-'ਸ਼ੁਕਰ ਹੈ ਦਾਤੇ ਦਾ, ਹੱਥ ਦੇ ਰੱਖ ਲਿਆ ਸੂ।' ਨਾਲ ਹੀ ਪਿਆਰ ਨਾਲ ਕਿਹਾ, 'ਭਾਈ ਸਾਹਿਬ ਜੀ, ਅੱਗੋਂ ਧਿਆਨ ਨਾਲ ਚਲਾਇਆ ਕਰੋ ਜੀ।'

ਤਿੰਨਾਂ ਵਿਚੋਂ ਕਿਹੜਾ ਚਾਲਕ ਚੰਗਾ ਸੀ।

ਬਿਨਾਂ ਸੰਕੋਚ, ਤੀਜਾ ਚਾਲਕ। ਨਾ ਉਹ ਗੁੱਸੇ ਹੋਇਆ, ਨਾ ਹੀ ਲੜਿਆ ਤੇ ਨਾਲੇ ਪਿਆਰ ਨਾਲ ਆਪਦੀ ਗੱਲ ਵੀ ਕਹਿ ਦਿੱਤੀ।

ਦਸਮੇਸ਼ ਪਿਤਾ ਆਪਣੇ ਖਾਲਸੇ ਪਾਸੋਂ ਤੀਜੇ ਚਾਲਕ ਵਾਲਾ ਵਤੀਰਾ ਹੀ ਚਾਹੁੰਦੇ ਹਨ। ਵੱਡੀ ਤੋਂ ਵੱਡੀ ਗੁੱਸੇ ਵਾਲੀ ਗੱਲ ਤੇ ਵੀ ਠਰੰਮਾ ਤੇ ਮਿੱਠਾ ਬੋਲਣਾ, ਇਹੀ ਸਿੱਖੀ ਜੀਵਨ-ਜਾਚ ਹੈ।

ਕੰਮ ਡਾਢਾ ਔਖਾ ਹੈ, ਪਰ ਜਤਨ ਕਰੀਏ। ਬਾਰ-ਬਾਰ ਕਰਦੇ ਜਾਈਏ , ਜ਼ਰੂਰ ਸਫ਼ਲਤਾ ਮਿਲੇਗੀ।

# ਗ਼ਲਤੀ, ਪਛਤਾਵਾ ਤੇ ਝੂਰਨਾ

ਕਿਸੇ ਦਾ ਇਹ ਕਹਿਣਾ ਨਿਰਮੂਲ ਹੈ ਕਿ ਉਸ ਨੇ ਜੀਵਨ ਵਿਚ ਕਦੇ ਕੋਈ ਗ਼ਲਤੀ ਨਹੀਂ ਕੀਤੀ ਜਾਂ ਹੁਣ ਕਦੇ ਗ਼ਲਤੀ ਨਹੀਂ ਕਰੇਗਾ।

ਸਿਰਫ ਤੇ ਸਿਰਫ ਕਰਤਾਰ ਪ੍ਰਭੂ ਦੀ ਅਭੁਲ ਹੈ ਬਾਕੀ ਤਾਂ ਸਭ ਕੋਈ ਭੁਲਣ ਅੰਦਰ ਹੈ।

ਹਾਂ, ਇਕ ਗਲਤੀ ਤੋਂ ਸਿੱਖਿਆ ਲੈ ਕੇ ਉਸਦੀ ਪੁਨਰਾਵਰਤੀ ਨਾ ਕਰਨੀ ਹੀ ਸਮਝਦਾਰੀ ਹੈ ਤੇ ਬਾਰ-ਬਾਰ ਇਕ ਹੀ ਤਰ੍ਹਾਂ ਦੀ ਭੁਲ ਕੀਤੀ ਜਾਣਾ ਮੂਰਖਤਾ ਹੈ, ਨਾ ਸਮਝੀ ਹੈ।

ਜੋ ਕੰਮ ਜਾਣ ਬੁਝ ਕੇ ਗ਼ਲਤ ਕੀਤਾ ਜਾਵੇਗਾ, ਉਸ ਲਈ ਪਛਤਾਵਾ ਸਿੱਟਾ ਨਿਕਲਣ ਤੇ ਹੀ ਹੋਵੇਗਾ ਭਾਵ ਜਦ ਗ਼ਲਤੀ ਕਰਕੇ ਮਾਰ ਪਏਗੀ, ਬਦਨਾਮੀ ਹੋਵੇਗੀ ਤਾਂ ਹੀ ਪਛਤਾਵਾ ਹੋਵੇਗਾ। ਜੇ ਲਾਭ ਹੋਇਆ ਤਾਂ ਪਛਤਾਵਾ ਨਹੀਂ ਸਗੋਂ ਮਾਣ ਹੋਵੇਗਾ, ਪਰ ਜੋ ਕੰਮ ਅਣਜਾਣੇ ਵਿਚ ਹੀ ਗਲਤ ਹੋ ਜਾਵੇ, ਕੋਈ ਭੁਲ ਹੋ ਜਾਵੇ ਤਾਂ ਝਟ ਪਛਤਾਵਾ ਹੋਣ ਲੱਗੇਗਾ।

ਪਛਤਾਵੇ ਦਾ ਲਾਭ ਇਹ ਹੈ ਕਿ ਉਹ ਗ਼ਲਤੀ ਦੁਬਾਰਾ ਨਹੀਂ ਹੁੰਦੀ ਜੇ ਮਨ ਦ੍ਰਿੜ੍ਹ ਰਹੇ ਤਾਂ। ਗਲਤੀ ਤੇ ਪਛਤਾਵਾ ਕਰਕੇ ਸਿੱਖਿਆ ਨਾ ਲੈਣ ਦੀ ਅਵਸਥਾ ਵਿਚ "ਫਿਰ ਫਿਰ ਕੀਚ ਬੁਡਾਹੀ" ਵਾਲੀ ਅਵਸਥਾ ਹੁੰਦੀ ਹੈ। ਪਛਤਾਵੇ ਦੀ ਹਾਲਤ ਵਿਚ ਬੰਦਾ ਕਈ ਤਰ੍ਹਾਂ ਦੇ ਸੰਕਲਪ ਮਨ ਵਿਚ ਲੈਂਦਾ ਹੈ ਤੇ ਇਹੀ ਸੰਕਲਪ ਭਵਿੱਖ ਵਿਚ ਉਸਦਾ ਸਾਥ ਦਿੰਦੇ ਹਨ।

ਹੁਣ ਗ਼ਲਤੀ ਅਤੇ ਪਛਤਾਵੇ ਤੋਂ ਬਾਅਦ ਮਨ ਦੀ ਇਕ ਹੋਰ ਅਵਸਥਾ ਹੈ 'ਝੂਰਨਾ'। ਗ਼ਲਤੀ ਸਾਡੇ ਵਸ ਤੋਂ ਬਾਹਰ ਹੈ ਤੇ ਪਛਤਾਵੇ ਦੀ ਅੱਗ ਇਸ ਨੂੰ ਸਾੜ ਦਿੰਦੀ ਹੈ, ਪਰ ਝੂਰਨਾ ਇਕ ਐਸਾ ਸੁਲਗਦਾ ਕੋਲਾ ਹੈ ਜੋ ਨਿਰੰਤਰ ਦੁੱਖ ਦੇਂਦਾ ਰਹਿੰਦਾ ਹੈ ਤੇ ਇਹ ਵੀ ਪਤਾ ਨਹੀਂ ਕਦ ਦੁਬਾਰਾ ਭਾਂਬੜ ਪੈਦਾ ਕਰ ਦੇਵੇ। ਝੂਰਨਾ ਦੁੱਖ ਦੀ ਸਿਖਰ ਹੈ ਜੋ ਨਿਸ਼ਚੇ ਹੀ ਨੁਕਸਾਨਦੇਹ ਹੈ। ਜਦ ਅਸੀਂ ਪਛਤਾਵੇ ਤੋਂ ਸਿੱਖਿਆ ਲੈ ਹੀ ਲਈ ਤਾਂ ਫਿਰ ਇਕਤਾਰ ਝੂਰਨ ਦਾ ਕੁਝ ਲਾਭ ਨਹੀਂ।

★ ★ ★ ★ ★

# ਵਾੜ ਤੇ ਖੇਤ

ਇਕ ਖੇਤ ਹੈ - ਵਾਹਵਾ ਵੱਡਾ ਸਾਰਾ - ਜਰਨੈਲ ਸਿੰਘ ਨੇ ਉਸਦੇ ਆਲੇ ਦੁਆਲੇ ਵਾੜ ਲਗਵਾ ਦਿੱਤੀ ਹੈ। ਉਹ ਖੇਤ ਵਿਚ ਖੇਤੀ ਨਹੀਂ ਕਰਦਾ ਬਸ ਵਾੜ ਲਗਾ ਕੇ ਹੀ ਸੋਚਦਾ ਹੈ ਕਿ ਸ਼ਾਇਦ ਫਸਲ ਹੋ ਜਾਵੇਗੀ ਤੇ ਉਸਨੂੰ ਆਮਦਨ ਹੋਵੇਗੀ।

ਇਕ ਹੋਰ ਖੇਤ ਹੈ - ਵਾਹਵਾ ਵੱਡਾ ਸਾਰਾ - ਕਰਨੈਲ ਸਿੰਘ ਉਸ ਵਿਚ ਖੂਨ ਪਸੀਨਾ ਇਕ ਕਰਕੇ ਮਿਹਨਤ ਕਰਦਾ ਹੈ। ਸਾਲ-ਦਰ-ਸਾਲ ਚੰਗੀ ਵਟਕ ਹੋ ਜਾਂਦੀ ਹੈ ਉਸਦੀ, ਪਰ ਕਈ ਵਾਰੀ ਜਾਨਵਰ ਫਸਲਾਂ ਤਬਾਹ ਕਰ ਦਿੰਦੇ ਹਨ ਤੇ ਕਦੇ ਕੋਈ ਚੋਰ ਉਚੱਕਾ ਰੈਣ ਦਿਵਸ ਮੌਕਾ ਭਾਲ ਕੇ ਚੋਰੀ ਕਰ ਜਾਂਦਾ ਹੈ। ਇਕ ਵਾਰੀ ਤਾਂ ਮੱਝੀਆਂ ਗਾਈਆਂ ਨੇ ਉਸ ਦੀ ਫਸਲ ਹੀ ਤਬਾਹ ਕਰ ਦਿੱਤੀ - ਵਿਚਾਰੇ ਨੂੰ ਦੁਬਾਰਾ ਫਿਰ ਬੜੀ ਮਿਹਨਤ ਕਰਨੀ ਪਈ।

ਇਕ ਹੋਰ ਵੀ ਖੇਤ ਹੈ - ਵਾਹਵਾ ਵੱਡਾ ਸਾਰਾ - ਸਰਨੈਲ ਸਿੰਘ ਦਾ। ਉਸਨੇ ਖੇਤ ਨੂੰ ਵਾੜ ਵੀ ਲਾਈ ਹੋਈ ਹੈ ਤੇ ਨਾਲ ਦੀ ਨਾਲ ਦਸਾਂ ਨਹੁੰਆਂ ਦੀ ਕਿਰਤ ਕਮਾਈ ਸਦਕਾ ਹਰ ਸਾਲ ਵਧੀਆ ਵੱਢਦਾ ਹੈ ਤੇ ਚੋਖੀ ਆਮਦਨ ਹੋ ਜਾਂਦੀ ਹੈ ਉਸਨੂੰ।

ਉਪਰੋਕਤ ਤਿੰਨਾਂ ਗੱਲਾਂ ਤੋਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ-ਸਿਰਫ ਅੰਮ੍ਰਿਤ ਛਕ ਕੇ ਬਾਹਰਲੀ ਰਹਿਤ ਦਾ ਧਾਰਨੀ ਹੋਣਾ ਅਤੇ ਆਚਰਨ ਉਸਾਰੀ ਨਾ ਕਰਨੀ- ਜਰਨੈਲ ਸਿੰਘ ਦੇ ਖੇਤ ਵਾਂਗ ਹੈ।

ਬਿਨਾਂ ਅੰਮ੍ਰਿਤ ਛਕੇ ਇਹ ਕਹਿਣਾ ਕਿ ਮਨ ਸਾਫ ਹੋਣਾ ਚਾਹੀਦਾ ਹੈ - ਅਸੀਂ ਪਾਠ ਕਰਦੇ ਹਾਂ ਅੰਮ੍ਰਿਤ ਦੀ ਕੀ ਲੋੜ ਹੈ - ਕਰਨੈਲ ਸਿੰਘ ਦੇ ਖੇਤ ਵਾਂਗ ਹੈ।

ਤੇ ਅੰਮ੍ਰਿਤ ਛੱਕ ਕੇ ਬਾਹਰੀ ਰਹਿਤ ਦੇ ਨਾਲ-ਨਾਲ ਅੰਦਰਲੀ ਰਹਿਤ ਭਾਵ ਆਚਰਣ ਦੀ ਉਸਾਰੀ-ਉਸਤਤਿ ਨਿੰਦਾ ਤੋਂ ਬੇਲਾਗ, ਸੁੱਖ-ਦੁੱਖ ਵਿਚ ਸਮਾਨ, ਕਾਮ-ਕ੍ਰੋਧ ਨੂੰ ਚਾਕਰ ਬਣਾ ਕੇ ਰੱਖਣਾ ਆਦਿ ਗੁਣ ਰੱਖਣ ਨਾਲ ਹੀ ਸਰਨੈਲ ਸਿੰਘ ਵਾਂਗ ਵਧੀਆ ਫਸਲ ਵੱਢੀ ਜਾ ਸਕਦੀ ਹੈ ਤੇ ਆਮਦਨ ਵੀ ਚੋਖੀ ਲਈ ਜਾ ਸਕਦੀ ਹੈ।

ਆਉ ਸਰਨੈਲ ਸਿੰਘ ਦੀ ਰੀਸ ਕਰੀਏ।

★★★★★

## ਕਲੀਨ (clean) ਸ਼ੇਵਨ ਜਾਂ ਅਗਲੀ (ugly) ਸ਼ੇਵਨ

ਅਖ਼ਬਾਰਾਂ ਵਿਚ ਰਿਸ਼ਤਿਆਂ ਸਬੰਧੀ ਪੰਨੇ ਨੂੰ ਵਾਚਦਿਆਂ ਇਹ ਗੱਲ ਬੜੀ ਅਖਰਦੀ ਹੈ ਕਿ ਇਕ 'ਕਲੀਨ ਸ਼ੇਵਨ ਸਿੱਖ' ਲਈ ਵਰ ਦੀ ਤਲਾਸ਼ ਹੈ, ਜਿਸ ਭੁੱਲੜ ਨੇ ਕੇਸਾਂ-ਦਾਹੜੀ ਦੀ ਬੇਅਦਬੀ ਕਰ ਲਈ ਹੈ, ਉਸ ਲਈ 'ਕਲੀਨ ਸ਼ੇਵਨ ਸਿੱਖ' ਸ਼ਬਦ ਦੀ ਕਾਢ ਕਿਸ ਨੇ ਕੱਢੀ? ਸਿੱਖੀ ਵਿਚ ਤਾਂ ਅਜਿਹੇ ਬੰਦੇ ਨੂੰ 'ਪਤਿਤ' ਕਿਹਾ ਜਾਂਦਾ ਹੈ। ਨਾਲੇ ਕਲੀਨ ਸ਼ੇਵਨ ਨਾਲੋਂ ਤਾਂ ਉਹ ਅਗਲੀ (ugly) ਸ਼ੇਵਨ ਵਧੇਰੇ ਹੁੰਦਾ ਹੈ।

ਕਿੰਨਾ ਚੰਗਾ ਹੋਵੇ ਜੇ ਅਜਿਹੇ ਪਤਿਤ ਜਾਂ ਉਹਨਾਂ ਦੇ ਸਾਕ ਸੰਬੰਧੀ ਇਸ਼ਤਿਹਾਰ ਦੇਣ ਲੱਗਿਆਂ ਲਿਖਣ-ਇਕ ਪਤਿਤ ਲਈ ਵਰ ਦੀ ਲੋੜ ਹੈ ਜੋ......।

★★★★★

## ਗੁਰਪੁਰਬ ਮਨਾਉਣ ਦਾ ਇਕ ਢੰਗ ਇਹ ਵੀ

ਗੁਰੂ ਪੰਥ ਵਿਚ ਨਿਰੰਤਰ ਗੁਰਮਤਿ ਸਿਧਾਂਤਾਂ ਨੂੰ ਠੀਕ ਢੰਗ ਨਾਲ ਪ੍ਰਚਾਰਨ ਲਈ ਉਪਰਾਲੇ ਜਾਰੀ ਰਹਿੰਦੇ ਹਨ। ਇਸੇ ਹੀ ਲੜੀ ਵਿੱਚ ਪਿਛਲੇ ਕੁਝ ਸਾਲਾਂ ਤੋਂ ਪੰਥ ਦਰਦੀ ਸੋਚਦੇ ਆ ਰਹੇ ਹਨ ਕਿ ਅਸੀਂ ਆਪਣੇ ਗੁਰਪੁਰਬ ਮਨਾਉਣ ਦੇ ਢੰਗਾਂ ਨੂੰ ਕਿਵੇਂ ਸੰਵਾਰੀਏ ?

ਲੁਧਿਆਣਾ ਸ਼ਹਿਰ ਦੀਆਂ ਦੋ ਸਿੰਘ ਸਭਾਵਾਂ-ਨਿਊ ਮਾਡਲ ਟਾਊਨ ਅਤੇ ਸਰਗੋਧਾ ਕਾਲੋਨੀ ਦੇ ਸੂਝਵਾਨ ਪ੍ਰਬੰਧਕਾਂ ਨੇ ਪਿਛਲੇ ਕੁਝ ਸਮੇਂ ਤੋਂ ਗੁਰਪੁਰਬ ਮਨਾਉਣ ਦਾ ਵਿਲੱਖਣ ਢੰਗ ਅਪਣਾਇਆ ਹੈ। ਗੁਰਪੁਰਬ ਦੇ ਅਸਲ ਦਿਨ ਤੋਂ ਦੋ-ਚਾਰ ਦਿਨ ਪਹਿਲਾਂ ਅਤੇ ਬਾਅਦ ਹਰ ਰੋਜ਼ ਰਾਤ ਨੂੰ 8 ਤੋਂ 10 ਵਜੇ ਤੱਕ ਵਿਸ਼ੇਸ਼ ਦੀਵਾਨ ਸਜਾਏ ਜਾਂਦੇ ਹਨ। ਉਚੇਚੇ ਕੀਰਤਨੀਏ ਤੇ ਪ੍ਰਚਾਰਕ ਬੁਲਾਏ ਜਾਂਦੇ ਹਨ। ਹਰ ਰੋਜ਼ ਬੋਲਣ ਲਈ ਬੁਲਾਰੇ ਨੂੰ ਸਬੰਧਤ ਗੁਰੂ ਸਾਹਿਬ ਦੇ ਜੀਵਨ ਜਾਂ ਬਾਣੀ ਵਿਚੋਂ ਕੁਝ ਰੌਚਕ ਵਿਸ਼ੇ ਦਿੱਤੇ ਜਾਂਦੇ ਹਨ। ਇੰਞ ਗੁਰੂ ਸਾਹਿਬ ਜੀ ਦੇ ਜੀਵਨ ਦੇ ਸਾਰੇ ਪਹਿਲੂਆਂ ਤੇ ਵਿਚਾਰ ਵੀ ਹੋ ਜਾਂਦੀ ਹੈ ਅਤੇ ਸਥਾਨਕ ਸੰਗਤਾਂ ਦੀ ਜਾਣਕਾਰੀ ਵਿੱਚ ਵੀ ਵਾਧਾ ਹੁੰਦਾ ਹੈ। ਸਰਗੋਧਾ ਕਾਲੋਨੀ ਤੇ ਨਿਊ ਮਾਡਲ ਟਾਊਨ , ਲੁਧਿਆਣਾ ਦੀਆਂ ਪ੍ਰਬੰਧਕ ਕਮੇਟੀਆਂ ਤੇ ਸੰਗਤਾਂ ਵਧਾਈ ਦੀਆਂ ਪਾਤਰ ਹਨ। ਆਓ ਅਸੀਂ ਵੀ ਇਹਨਾਂ ਦੀ ਰੀਸ ਕਰੀਏ।

★★★★★

# ਸਹਿਨਸ਼ੀਲਤਾ

ਔਖੇ ਵੇਲੇ ਸਹਿਨਸ਼ੀਲਤਾ ਦਾ ਗੁਣ ਜਿਸ ਪਾਸ ਹੈ, ਉਹ ਕਦੇ ਵੀ ਮਾਰ ਨਹੀਂ ਖਾ ਸਕਦਾ। ਬਹੁਤੇ ਗਲਤ ਫੈਸਲੇ ਔਖੇ ਵੇਲੇ ਭਾਵੁਕ ਹੋ ਕੇ ਹੀ ਲਏ ਜਾਂਦੇ ਹਨ। ਸੰਸਕ੍ਰਿਤ ਦੇ ਇਕ ਸ਼ਲੋਕ 'ਵਿਨਾਸ਼ ਕਾਲੇ ਵਿਪਰੀਤ ਬੁਦਿਹ' ਮੁਤਾਬਕ ਵਿਨਾਸ਼ ਦੇ ਸਮੇਂ ਤੇ ਬੁਧੀ ਵੀ ਪੁੱਠੇ ਪਾਸੇ ਚਲਣੀ ਸ਼ੁਰੂ ਹੋ ਜਾਂਦੀ ਹੈ।

ਜੀਵਨ ਦਾ ਪੈਂਡਾ ਤੈਅ ਕਰਦਿਆਂ ਕਈ ਪੜਾਅ ਅਜਿਹੇ ਆ ਜਾਂਦੇ ਹਨ, ਜਦ ਸਾਰੀਆਂ ਗੱਲਾਂ, ਸਾਰੇ ਆਦਰਸ਼ ਤੇ ਉਪਦੇਸ਼ ਛਿੱਕੇ ਟੰਗੇ ਰਹਿ ਜਾਂਦੇ ਹਨ ਤੇ ਇਨਸਾਨ ਸਹਿਨਸ਼ੀਲਤਾ ਵਰਗਾ ਗੁਣ ਗਵਾ ਬੈਠਦਾ ਹੈ, ਪਰ ਧੰਨ ਹਨ ਉਹ ਜੋ ਇਸ ਗੁਣ ਦੇ ਧਾਰਨੀ ਹਨ ਤੇ ਬਾਣੀ ਦੇ ਰੰਗ ਵਿਚ ਅਮਲੀ ਤੌਰ ਤੇ ਰੰਗੇ ਹੋਏ ਹਨ।

ਹਾਲੀ ਕੱਲ ਦੀ ਹੀ ਗੱਲ ਹੈ, ਇਕ ਸੈਮੀਨਾਰ ਦਾ ਆਯੋਜਨ ਕਰ ਰਹੇ ਸੀ। ਚਾਰ ਪੰਜ ਦਿਨਾਂ ਦੀ ਅਣਥੱਕ ਮਿਹਨਤ ਉਪਰੰਤ ਜਦ ਨੀਅਤ ਸਮਾਂ ਆਇਆ ਤਾਂ ਸਵੇਰੇ 9 ਵਜੇ ਤਕ ਨਾ ਟੈਂਟ ਲੱਗੇ ਸੀ ਤੇ ਨਾ ਹੀ ਸਟੇਜ ਅਤੇ ਕੁਰਸੀਆਂ ਲੱਗੀਆਂ ਸਨ। ਦਸ ਵਜੇ ਸਮਾਗਮ ਸ਼ੁਰੂ ਕਰਨ ਦਾ ਸਮਾਂ ਸੀ।

ਹੁਣ ਕੀ ਬਣੇਗਾ ? ਕਿੱਡੀ ਵੱਡੀ ਸ਼ਰਮਿੰਦਗੀ ਵਾਲੀ ਗੱਲ ਹੋਵੇਗੀ ? ਬਸ ਇਹੀ ਸੋਚ ਕੇ ਮਨ ਭਾਵੁਕ ਹੋ ਗਿਆ, ਪਰ ਸੈਮੀਨਾਰ ਦੇ ਸੰਚਾਲਕ ਸਾਹਿਬ ਬੜੇ ਸ਼ਾਂਤਚਿਤ ਢੰਗ ਨਾਲ ਕੰਮ ਕਰਦੇ ਰਹੇ। ਸਾਡੇ ਨਾ-ਨਾ ਕਰਦੇ ਹੋਏ ਵੀ ਉਨ੍ਹਾਂ ਪਹਿਲਾਂ ਮਿਥੇ ਵੇਰਵੇ ਅਨੁਸਾਰ ਹੀ ਸਟੇਜ ਤਿਆਰ ਕਰਨ ਤੇ ਜ਼ੋਰ ਦਿੱਤਾ ਤੇ ਮਿੰਟਾਂ ਵਿਚ ਸਟੇਜ ਤਿਆਰ ਕਰ ਲਈ। ਚੱਦਰਾਂ ਵਿੱਛ ਗਈਆਂ, ਸੋਫੇ ਲਗ ਗਏ। ਟੈਂਟ ਵਾਲੇ ਨਾਲ ਵੀ ਸਭ ਨੇ ਰਲ ਮਿਲ ਕੇ ਤਿਆਰੀ ਕਰ ਲਈ। ਸਮਾਗਮ ਸਫਲਤਾ ਸਹਿਤ ਸੰਪੂਰਨ ਹੋਇਆ।

ਮੈਂ ਸੋਚਦਾ ਰਿਹਾ - ਕੀ ਲਾਭ ਹੋਇਆ ਸਾਡੇ ਕਾਹਲੇ ਪੈਣ ਦਾ ? ਗੁੱਸਾ ਕਰਨ ਦਾ ? ਜਦ ਕਾਰਜ ਸਿਰ ਤੇ ਪੈ ਜਾਵੇ ਤਾਂ ਹੀ ਸਾਡੀ ਸਹਿਣਸ਼ੀਲਤਾ ਦੀ ਪਰਖ ਹੁੰਦੀ ਹੈ।

ਆਉ ਇਸ ਗੁਣ ਦੀ ਸੰਭਾਲ ਲਈ ਯਤਨਸ਼ੀਲ ਹੋਈਏ.....

★ ★ ★ ★ ★

# ਪਟਰੋਲ ਭਰਵਾਣਾ ਪੈਂਦਾ ਹੈ

ਬਈ, ਇਹ ਗੱਲ ਸਭ ਨੂੰ ਪਤਾ ਹੀ ਹੈ ਕਿ ਜਦ ਸਕੂਟਰ ਵਿਚ ਪਟਰੋਲ ਘਟ ਜਾਏ ਤਾਂ ਸਕੂਟਰ ਬੰਦ ਹੋ ਜਾਂਦਾ ਹੈ। ਜੇ ਬਟਨ 'ਰਿਜ਼ਰਵ' ਤੇ ਕਰ ਦੇਈਏ ਤਾਂ ਫਿਰ ਚਲਣ ਲੱਗਦਾ ਹੈ। ਰਿਜ਼ਰਵ ਲੱਗਣ ਤੋਂ ਬਾਅਦ ਵੀ ਜੇਕਰ ਪਟਰੋਲ ਨਾ ਭਰਵਾਇਆ ਜਾਏ ਤਾਂ ਚਲਦੇ-ਚਲਦੇ ਕੁਝ ਸਮੇਂ ਬਾਅਦ ਸਕੂਟਰ ਫਿਰ ਬੰਦ ਹੋ ਜਾਂਦਾ ਹੈ। ਕਈ ਵਾਰੀ ਤਾਂ ਧੱਕਾ ਲਗਾ ਕੇ ਪਟਰੋਲ ਪੰਪ ਤਕ ਲਿਜਾਣਾ ਪੈਂਦਾ ਹੈ।

ਸੋ ਇਹ ਗੱਲ ਸਪੱਸ਼ਟ ਹੈ ਕਿ ਜਿਵੇਂ-ਜਿਵੇਂ ਸਕੂਟਰ ਚਲਦਾ ਹੈ, ਪਟਰੋਲ ਘਟਦਾ ਜਾਂਦਾ ਹੈ। ਇਸਨੂੰ ਹਮੇਸ਼ਾ ਚਾਲੂ ਰੱਖਣ ਲਈ ਸਮੇਂ-ਸਮੇਂ ਪਟਰੋਲ ਭਰਵਾਉਣਾ ਪੈਂਦਾ ਹੈ। ਜੇਕਰ ਕਦੇ ਭੁੱਲ ਜਾਵੇ ਤਾਂ 'ਰਿਜ਼ਰਵ' ਲੱਗਣ ਤੇ ਫਿਰ ਚੇਤੇ ਆ ਜਾਂਦਾ ਹੈ ਤੇ ਸਮੇਂ ਸਿਰ ਪਟਰੋਲ ਭਰਵਾ ਲੈਣਾ ਚਾਹੀਦਾ ਹੈ।

ਕੁਝ ਅਜਿਹੀ ਹੀ ਗੱਲ ਸਾਡੇ ਜੀਵਨ ਦੀ ਹੈ। ਕਦੇ ਆਪਾਂ ਬੜੇ ਖੁਸ਼ ਹੁੰਦੇ ਹਾਂ ਤੇ ਕਦੇ ਉਦਾਸ। ਕਦੇ ਆਪਾਂ ਆਲੇ-ਦੁਆਲੇ ਦੇ ਲੋਕਾਂ ਦੀ ਉਪਮਾ ਕਰਦੇ ਹਾਂ ਤੇ ਕਦੇ ਨਿੰਦਾ। ਭਾਵ ਇਹ ਜੀਊੜਾ

ਕਬਹੂੰ ਆਪ ਕੀਰਤਿ ਮਹਿ ਆਵੈ।। ਕਬਹੂੰ ਭਲਾ ਭਲਾ ਕਹਾਵੈ ।।

ਨਿਤਨੇਮ, ਸਿਮਰਨ ਤੇ ਗੁਰਬਾਣੀ ਕੀਰਤਨ ਸਾਡੇ ਜੀਵਨ ਨੂੰ ਚਲਾਉਣ ਲਈ ਪਟਰੋਲ ਵਾਂਗ ਹੀ ਜ਼ਰੂਰੀ ਹਨ। ਬੜੇ ਚੰਗੇ ਹਨ ਉਹ ਪਿਆਰੇ ਜੋ ਸਦਾ ਆਪਣੀ ਜੀਵਨ ਰੂਪੀ ਟੈਂਕੀ ਨੂੰ ਨਿਤਨੇਮ, ਸਿਮਰਨ ਤੇ ਕੀਰਤਨ ਰੂਪੀ ਪਟਰੋਲ ਭਰ ਕੇ **(full)** ਰੱਖਦੇ ਹਨ।

ਜਦੋਂ ਕਦੇ ਨਿਰਾਸ਼ਾ ਆਣ ਲੱਗੇ, ਘਬਰਾਹਟ ਹੋਵੇ, ਜਾਣੋ 'ਰਿਜ਼ਰਵ' ਲੱਗ ਗਿਆ ਹੈ। ਦੁਬਾਰਾ ਸੋਮੇ ਨਾਲ ਜੁੜੋ। ਜਿਹੜੇ ਮੇਰੇ ਵਰਗੇ 'ਰਿਜ਼ਰਵ' ਲੱਗਣ ਤੇ ਵੀ ਧਿਆਨ ਨਹੀਂ ਦੇਂਦੇ, ਉਹਨਾਂ ਨੂੰ ਕਦੇ-ਕਦੇ ਜੀਵਨ ਦੀ ਇਸ ਗਡੀ ਨੂੰ ਕੁਝ ਚਿਰ ਲਈ ਧੱਕਾ ਵੀ ਲਾਉਣਾ ਪੈਂਦਾ ਹੈ। ਪਰੇਸ਼ਾਨੀ ਹੁੰਦੀ ਹੈ। ਜੀਵਨ ਰੂਪੀ ਗੱਡੀ ਵਿਚ ਰੋਜ਼ ਨਿਤਨੇਮ, ਕੀਰਤਨ, ਸਤਿ ਸੰਗਤ ਰੂਪੀ ਪਟਰੋਲ ਪਾਵੋ ਤਾਂ ਹੀ ਸਦ ਸਦਾ ਵਿਗਾਸ ਬਣੇਗਾ ਤੇ ਖੇੜਾ ਆਵੇਗਾ।

★ ★ ★ ★ ★

# ਦੁਖ ਦਾਰੂ

ਕਈ ਵਾਰੀ, ਕਈ ਥਾਵਾਂ ਤੇ ਕਈ ਸੱਜਣਾਂ ਪਾਸੋਂ ਇਹ ਸੁਣਿਆ ਕਿ ਜਦ ਸੁੱਖ ਰੋਗ ਬਣ ਜਾਂਦਾ ਹੈ ਤਾਂ ਪ੍ਰਮਾਤਮਾ ਵਲੋਂ ਦੁੱਖ ਰੂਪੀ ਦਵਾਈ ਜਾਂ ਦਾਰੂ ਦਿੱਤੀ ਜਾਂਦੀ ਹੈ।

ਕਈ ਵਾਰੀ ਇਹ ਗੁਰਵਾਕ ਵੀ ਪੜ੍ਹਿਆ/ਸੁਣਿਆ ਹੈ: ''ਦੁਖ ਦਾਰੂ ਸੁਖ ਰੋਗ ਭਇਆ...।''

ਕਈ ਵਾਰੀ ਦੋਸਤਾਂ ਮਿੱਤਰਾਂ ਨਾਲ ਗੱਲਬਾਤ ਕਰਦਿਆਂ ਜਾਂ ਕਿਸੇ ਸਟੇਜ ਤੇ ਬੋਲਦਿਆਂ ਵੀ ਉਪਰੋਕਤ ਵੀਚਾਰ ਕੀਤੀ। ਇਸ ਬਾਰੇ ਵਧੀਆ ਉਦਾਹਰਣਾਂ ਅਤੇ ਤਰਕ ਵੀ ਪੇਸ਼ ਕੀਤੇ।

ਐਪਰ ਜਦ ਆਪਣੇ ਤਨ ਉਪਰ ਅਜਿਹੀ ਸਥਿਤੀ ਹੰਢਾਈ ਤਾਂ ਇਸ ਗੁਰਵਾਕ ਦੇ ਸਹੀ ਅਰਥ ਅਨੁਭਵ ਹੋਏ। ਦੁੱਖ ਤਾਂ, ਰੋਗ ਬਣ ਚੁੱਕੇ ਸੁੱਖ ਦੀ ਐਸੀ ਦਾਰੂ ਜਾਂ ਅਉਖਦ (ਦਵਾਈ) ਹੈ ਜੋ ਹਰ ਇਨਸਾਨ ਨੂੰ ਸਦਾ ਮੰਗਦੇ ਰਹਿਣਾ ਚਾਹੀਦਾ ਹੈ।

ਸੁੱਖ ਵਿਚ ਅਸੀਂ ਆਮ ਤੌਰ ਤੇ ਗੁਰੂ ਦਾ ਨਾਮ ਵਿਸਾਰ ਦੇਂਦੇ ਹਾਂ। ਉਸ ਵੇਲੇ ਕਾਰ, ਕੋਠੀ, ਬੱਚੇ, ਵਹੁਟੀ ਅਤੇ ਦਾਲ ਰੋਟੀ ਹੀ ਸਾਡੇ ਤੇ ਪ੍ਰਧਾਨ ਹੁੰਦੇ ਹਨ। ਜੀਵਨ ਮਨੋਰਥ ਤੇ 'ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ' ਵਾਲੀ ਗੱਲ ਪਿਛੇ ਪਾ ਦਿੱਤੀ ਜਾਂਦੀ ਹੈ।

ਐਸੀ ਹਾਲਤ ਵਿਚ ਜਦ ਦੁੱਖ ਮਿਲੇ ਤਾਂ ਉਸ ਨੂੰ ਦਾਤਿ ਹੀ ਸਮਝਣਾ ਚਾਹੀਦੈ। ਗੁਰਸਿੱਖ ਲਈ ਦੁੱਖ ਕੋਈ ਸਰਾਪ ਜਾਂ ਸਜ਼ਾ ਨਹੀਂ, ਇਹ ਤਾਂ ਸਗੋਂ ਸਾਨੂੰ ਗੁਰੂ ਦੇ ਨਿਕਟ ਲੈ ਜਾਣ ਦਾ ਇਕ ਵਸੀਲਾ ਹੈ।

ਦੁੱਖ ਨੂੰ ਦਾਤਿ ਕਹਿਣ ਦਾ ਗੁਣ ਕਿਸੇ ਕੌਮ ਦੀ ਪਿੱਠ ਨਹੀਂ ਲੱਗਣ ਦਿੰਦਾ। ਇਸ ਨਾਲ ਹਰ ਮੁਸ਼ਕਿਲ ਦਾ ਸਾਹਮਣਾ ਡਟ ਕੇ ਕੀਤਾ ਜਾਂਦਾ ਹੈ ਤੇ ਦੁੱਖਾਂ, ਤਕਲੀਫਾਂ, ਭੁੱਖਾਂ ਤੇ ਆਫ਼ਤਾਂ ਨੂੰ 'ਦਾਤਿ' ਜਾਂ 'ਬਖਸ਼ਿਸ਼' ਹੀ ਸਮਝਿਆ ਜਾਂਦਾ ਹੈ।

ਆਓ, ਇਸ ਗੁਣ ਦੀ ਸੰਭਾਲ ਕਰੀਏ.....।

★★★★★

# ਖ਼ੂਨ ਦਾਨ ਕਰਨ ਤੋਂ ਡਰ ਕਿਉਂ ?

ਖ਼ੂਨ : ਇਕ ਸਾਧਾਰਨ ਮਨੁੱਖ ਵਿਚ 5 ਤੋਂ 5½ ਲਿਟਰ ਤੱਕ ਖ਼ੂਨ ਹੁੰਦਾ ਹੈ। ਖ਼ੂਨ ਦੇ ਚਾਰ ਮੁੱਖ ਭਾਗ ਮੰਨੇ ਜਾ ਸਕਦੇ ਹਨ-ਪਾਣੀ, ਲਾਲ ਸੈੱਲ, ਚਿੱਟੇ ਸੈੱਲ ਤੇ ਪਲੇ ਟਲੈਟਸ। ਇਹ ਸੈੱਲ ਲਗਾਤਾਰ ਮਰਦੇ ਰਹਿੰਦੇ ਹਨ ਤੇ ਨਵੇਂ ਸੈੱਲ ਪੈਦਾ ਹੁੰਦੇ ਰਹਿੰਦੇ ਹਨ। ਪਾਣੀ ਦੀ ਮਾਤਰਾ ਓਨੀ ਹੀ ਰਹਿੰਦੀ ਹੈ।

ਡਾਕਟਰਾਂ ਅਨੁਸਾਰ ਸਾਡੇ ਸਰੀਰ ਵਿਚ 1 ਤੋਂ 1½ ਲਿਟਰ ਖ਼ੂਨ ਐਸਾ ਹੁੰਦਾ ਹੈ ਕਿ ਜੇਕਰ ਕਿਸੇ ਦੁਰਘਟਨਾ ਕਰਕੇ ਇਹ ਖ਼ੂਨ ਨਿਕਲ ਵੀ ਜਾਵੇ ਤਾਂ ਹੋਰ ਖ਼ੂਨ ਪਾਉਣ ਦੀ ਲੋੜ ਨਹੀਂ ਹੁੰਦੀ। ਸਗੋਂ ਸਰੀਰ ਆਪਣੇ ਆਪ ਹੀ ਓਨਾ ਖ਼ੂਨ ਬਣਾ ਲੈਂਦਾ ਹੈ।

ਇਕ ਵੇਲੇ ਇਕ ਮਨੁੱਖ ਤੋਂ ਕੇਵਲ 240 ਮਿਲੀ ਲੀਟਰ ਖ਼ੂਨ ਕਿਸੇ ਹੋਰ ਨੂੰ ਦਾਨ ਦੇਣ ਲਈ ਲਿਆ ਜਾਂਦਾ ਹੈ। ਹੁਣ ਵੇਖੀਏ ਤਾਂ ਇਹ ਕੁਲ ਖ਼ੂਨ ਦਾ ਲਗਾਤਾਰ 5% ਫੀਸਦੀ ਹਿੱਸਾ ਹੀ ਬਣਦਾ ਹੈ। ਭਾਵ ਖ਼ੂਨ ਦਾਨ ਕਰਨ ਲੱਗਿਆਂ ਸਾਡੇ ਸਰੀਰ ਵਿਚੋਂ ਓਨਾ ਹੀ ਖ਼ੂਨ ਲਿਆ ਜਾਂਦਾ ਹੈ ਜਿੰਨਾ ਕਿਸੇ ਬਾਲਟੀ ਵਿਚ ਇਕ ਮੱਗ ਭਰ ਕੇ ਪਾਣੀ ਲਿਆ ਜਾਂਦਾ ਹੈ।

ਡਰ : ਖ਼ੂਨ ਦਾਨ ਬਾਰੇ ਸਾਡੇ ਸਮਾਜ ਵਿਚ ਸਭ ਤੋਂ ਵੱਡਾ ਡਰ ਇਹ ਪਾਇਆ ਜਾਂਦਾ ਹੈ ਕਿ ਇੰਝ ਬੰਦਾ ਕਮਜ਼ੋਰ ਹੋ ਜਾਂਦਾ ਹੈ। ਜਿਸ ਤਰ੍ਹਾਂ ਉਪਰ ਦੱਸਿਆ ਹੈ ਕਿ ਸਾਡੇ ਸਰੀਰ ਵਿਚੋਂ ਓਨਾ ਹੀ ਖ਼ੂਨ ਲਿਆ ਜਾਂਦਾ ਹੈ ਜਿੰਨਾ ਕਿ ਇਕ ਭਰੀ ਬਾਲਟੀ ਵਿਚ ਇਕ ਮਗ ਪਾਣੀ ਹੀ ਕੱਢਿਆ ਜਾਂਦਾ ਹੈ। ਇਸ ਨਾਲ ਕਿਸੇ ਪ੍ਰਕਾਰ ਦੀ ਕਮਜ਼ੋਰੀ ਨਹੀਂ ਹੁੰਦੀ। ਸਭ ਤੋਂ ਵੱਡੀ ਗੱਲ ਇਹ ਹੈ ਕਿ ਖ਼ੂਨ ਦੇਣ ਤੋਂ ਬਾਅਦ ਇਕ ਦਿਨ ਦੇ ਵਿਚ ਸਾਡੇ ਸਰੀਰ ਵਿਚ ਖ਼ੂਨ ਦੀ ਮਾਤਰਾ ਦੁਬਾਰਾ ਪਹਿਲੀ ਜਿੰਨੀ ਹੋ ਜਾਂਦੀ ਹੈ। ਅੱਜ ਸਾਡੇ ਸਰੀਰ ਦਾ ਇਕ ਵੱਡਾ ਵਰਗ ਖ਼ੂਨ ਦਾਨ ਤੋਂ ਡਰਦਾ ਹੈ। ਕਿਸੇ ਪਰਾਏ ਲਈ ਖ਼ੂਨ ਦਾਨ ਦੇਣ ਦੀ ਗੱਲ ਤਾਂ ਦੂਰ ਰਹੀ ਜਦ ਸਾਡੇ ਕਿਸੇ ਨਜ਼ਦੀਕੀ ਰਿਸ਼ਤੇਦਾਰ ਨੂੰ ਵੀ ਖ਼ੂਨ ਦੀ ਲੋੜ ਪੈਂਦੀ ਹੈ ਤਾਂ ਅਸੀਂ ਕੰਨੀ ਕਤਰਾਣ ਲੱਗ ਪੈਂਦੇ ਹਾਂ। ਸਰਦੇ-ਪੁੱਜਦੇ ਲੋਕ ਕਈ ਥਾਵਾਂ ਤੋਂ ਪੈਸੇ ਦੇ ਜ਼ੋਰ ਨਾਲ ਖ਼ੂਨ ਖਰੀਦ ਲੈਂਦੇ ਹਨ।

★ ★ ★ ★ ★

# ਉਹ ਕੈਮਿਸਟ ਤੇ ਡਾਕਟਰ.....

ਹੁਸ਼ਿਆਰਪੁਰ ਦੇ ਇਕ ਪਿੰਡ ਦੇ ਉਤਸ਼ਾਹੀ ਵੀਰ 'ਆਸ ਕਿਰਨ-ਨਸ਼ਾ ਛੁਡਾਊ ਕੇਂਦਰ' ਵੇਖਣ ਲਈ ਆਏ। ਉਹਨਾਂ ਦੱਸਿਆ ਕਿ ਸਾਡੇ ਇਲਾਕੇ ਵਿਚ ਤਾਂ ਬਹੁਤ ਸਾਰੇ ਕੈਮਿਸਟ ਬਿਨਾਂ ਡਾਕਟਰ ਦੀ ਸਲਿੱਪ ਦੇ ਦਵਾਈਆਂ ਅਤੇ ਨਸ਼ੇ ਵੇਚ ਰਹੇ ਹਨ।

ਇਥੋਂ ਤੱਕ ਇਕ ਨੌਜਵਾਨ ਦੀ ਮਾਤਾ ਆਪਣੇ ਬੱਚੇ ਦੀ ਫੋਟੋ ਲੈ ਕੇ ਵੱਖ-ਵੱਖ ਕੈਮਿਸਟਾਂ ਕੋਲ ਜਾ ਰਹੀ ਹੈ ਕਿ ਜੇ ਇਹ ਬੱਚਾ ਤੁਹਾਡੇ ਕੋਲ ਨਸ਼ਾ ਲੈਣ ਆਵੇ ਤਾਂ ਰੱਬ ਦਾ ਵਾਸਤਾ ਜੇ ਨਾ ਦੇਣਾ। ਮਾਂ ਦੇ ਅੱਥਰੂ ਸ਼ਾਇਦ ਇਨ੍ਹਾਂ ਨਸ਼ੇ ਵੇਚਣ ਵਾਲੇ ਕੈਮਿਸਟਾਂ ਦਾ ਦਿਲ ਹਿਲਾ ਦੇਣ ਤੇ ਉਹ ਸਿਰਫ ਇਸ ਬੱਚੇ ਨੂੰ ਹੀ ਨਹੀਂ ਸਗੋਂ ਕਿਸੇ ਹੋਰ ਨੂੰ ਵੀ ਨਸ਼ੇ ਨਾ ਵੇਚਣ। ਆਪਣੇ ਨਿੱਕੇ ਜਿਹੇ ਲਾਭ ਲਈ ਕਿਸੇ ਦੀ ਜਾਨ ਹੀ ਲੈ ਲੈਣੀ ਕਿਥੋਂ ਤੱਕ ਮਾਨਵਤਾ ਹੈ।

ਸੁਚੇਤ ਮਾਤਾ ਪਿਤਾ ਨੂੰ ਇਲਾਕੇ ਦੇ ਨਸ਼ਾ ਵੇਚਣ ਵਾਲੇ ਕੈਮਿਸਟਾਂ ਨਾਲ ਲੜਨਾ ਚਾਹੀਦੈ, ਪਰ ਸਾਰੇ ਕੈਮਿਸਟ ਵੀ ਇਕੋ ਜਿਹੇ ਨਹੀਂ ਹਨ। ਹੁਸ਼ਿਆਰਪੁਰ ਦੇ ਹੀ ਇਕ ਕੈਮਿਸਟ (ਸਵਰਨ ਮੈਡੀਕਲ ਹਾਲ) ਬਾਰੇ ਉਹਨਾਂ ਦੱਸਿਆ ਕਿ ਉਹ ਹਰ ਗਾਹਕ ਨੂੰ ਜੋ ਬਿਨਾਂ ਡਾਕਟਰ ਦੀ ਸਲਿਪ ਦੇ ਦਵਾਈ ਲੈਣ ਆਂਦੇ, ਪਿਆਰ ਨਾਲ ਸਮਝਾਉਂਦੇ ਹਨ ਤੇ ਨਸ਼ੇ ਨਾ ਲੈਣ ਲਈ ਪ੍ਰੇਰਿਤ ਕਰਦੇ ਹਨ। ਧੰਨ ਹਨ ਐਸੇ ਕੈਮਿਸਟ ! ਕੈਮਿਸਟ ਐਸੋਸੀਏਸ਼ਨਾਂ ਨੂੰ ਅਜਿਹੇ ਦੁਕਾਨਦਾਰਾਂ ਦਾ ਮਾਣ ਕਰਨਾ ਚਾਹੀਦਾ ਹੈ ਅਤੇ ਆਪਣੀ ਬਰਾਦਰੀ ਵਿਚੋਂ ਕਾਲੀਆਂ ਭੇਡਾਂ ਨੂੰ ਪਛਾੜਨਾ ਚਾਹੀਦੈ ਤਾਂ ਜੋ ਸਾਰੇ ਕੈਮਿਸਟ ਵੀ ਬਦਨਾਮ ਨਾ ਹੋਣ।

ਲੁਧਿਆਣੇ ਦੀ ਕੈਮਿਸਟ ਐਸੋਸੀਏਸ਼ਨ ਨੇ ਵੀ ਅਜਿਹੇ ਕਦਮ ਪੁੱਟੇ ਹਨ ਕਿ ਉਹ ਨਸ਼ੇ ਵੇਚਣ ਵਾਲੇ ਮੈਂਬਰਾਂ ਦਾ ਸਾਥ ਨਹੀਂ ਦੇਣਗੇ। ਇਹ ਚੰਗਾ ਉੱਦਮ ਹੈ ਤੇ ਇਸਨੂੰ ਸਖ਼ਤੀ ਨਾਲ ਲਾਗੂ ਕਰਨਾ ਚਾਹੀਦੈ।

ਯਕੀਨਨ ਉਹ ਡਾਕਟਰ ਤੇ ਕੈਮਿਸਟ ਜਿਹੜੇ ਨਸ਼ੇ ਵੇਚਦੇ ਹਨ, ਉਹ ਕਾਤਲਾਂ ਵਾਲਾ ਰੋਲ ਅਦਾ ਕਰਦੇ ਹਨ ਅਤੇ ਉਹਨਾਂ ਨੂੰ ਕਾਤਲਾਂ ਵਾਲੀ ਸਜ਼ਾ ਹੀ ਮਿਲਣੀ ਚਾਹੀਦੀ ਹੈ।

ਸਾਵਧਾਨ ਐਸੇ ਡਾਕਟਰਾਂ ਅਤੇ ਕੈਮਿਸਟਾਂ ਤੋਂ.......

# ਪ੍ਰੇਰਣਾ ਅਸਰ ਕਰਦੀ ਹੈ .......

'ਕੀ ਲੋੜ ਹੈ ਕਿਸੇ ਨੂੰ ਕੁਝ ਕਹਿਣ ਦੀ। ਤੁਸੀਂ ਆਪ ਗੁਰਮਤਿ ਅਨੁਸਾਰ ਚਲੋ, ਬਸ ਇਹੀ ਠੀਕ ਹੈ' ਜਾਂ 'ਸਾਨੂੰ ਕੀ' ਜਾਂ 'ਅੱਜ ਕੱਲ੍ਹ ਕਿਸੇ ਨੂੰ ਕੁਝ ਕਹਿਣ ਦੀ ਵਾਹ ਨਹੀਂ'-ਐਸੇ ਸ਼ਬਦ ਅਸੀਂ ਆਮ ਸੁਣਦੇ ਹਾਂ। ਪਰ ਸੱਚ ਜਾਣਿਓ ਪ੍ਰੇਰਣਾ ਦਾ ਅਸਰ ਹੁੰਦਾ ਹੈ। ਪਿਛਲੇ ਦਿਨੀਂ ਵਾਪਰੀਆਂ ਕੁਝ ਘਟਨਾਵਾਂ ਦਾ ਜ਼ਿਕਰ ਕਰਦਾ ਹਾਂ :

* ਲੁਧਿਆਣੇ ਦੇ ਇਕ ਗੁਰਦੁਆਰਾ ਸਾਹਿਬ ਦੇ ਪ੍ਰਬੰਧਕ ਅੰਮ੍ਰਿਤ ਸੰਚਾਰ ਲਈ ਨਾਮ ਦਰਜ ਕਰਾਉਣ ਦੀ ਪ੍ਰੇਰਣਾ ਕਰ ਰਹੇ ਸਨ। ਇਕ ਮਾਤਾ ਜੀ ਸੰਗਤ ਵਿਚੋਂ ਹੀ ਖੜ੍ਹ ਕੇ ਕਹਿਣ ਲੱਗੇ ਕਿ ਕੀ ਤੁਸੀਂ ਆਪ ਅੰਮ੍ਰਿਤ ਛਕਿਆ ਹੈ ? ਬਸ ਇਸ ਇਕੋ ਸਵਾਲ ਨੇ ਉਸ ਪ੍ਰਬੰਧਕ ਦਾ ਮਨ ਹਲੂਣ ਦਿੱਤਾ ਤੇ ਉਹਨਾਂ ਅੰਮ੍ਰਿਤ ਛਕ ਲਿਆ ਤੇ ਅੱਜ ਵੀ ਉਸ ਮਾਤਾ ਦਾ ਧੰਨਵਾਦ ਕਰਦੇ ਹਨ, ਜਿਸ ਦੇ ਸਿੱਧੇ ਸ਼ਬਦਾਂ ਨੇ ਉਹਨਾਂ ਨੂੰ ਅੰਮ੍ਰਿਤ ਛਕਣ ਦੀ ਪ੍ਰੇਰਣਾ ਦਿੱਤੀ।

* ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦੇ ਇਕ ਸੀਨੀਅਰ ਕਲਰਕ ਬਾਰੇ ਦੱਸਦਿਆਂ ਉਹਨਾਂ ਦੇ ਇਕ ਮਿੱਤਰ ਨੇ ਕਿਹਾ ਕਿ ਉਹ ਇਕ ਵਾਰੀ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਗਏ। ਪਿਤਾ ਨੇ ਦਾਹੜੀ ਕੁਤਰੀ ਹੋਈ ਸੀ ਤੇ ਬੱਚੇ ਦੋਵੇਂ ਘੋਨੇ-ਮੋਨੇ। ਇਕ ਸੱਜਣ ਨੇ ਰੁਕ ਕੇ ਬੜੇ ਸਤਿਕਾਰ ਸਹਿਤ ਪ੍ਰੇਰਣਾ ਕੀਤੀ ਕਿ ਖਾਲਸੇ ਦੀ ਸਾਜਨਾ ਦੇ ਤਖ਼ਤ ਤੇ ਆਏ ਹੋ, ਆਪ ਵੀ ਸਾਬਤ ਸੂਰਤ ਹੋਵੋ ਤੇ ਬੱਚਿਆਂ ਨੂੰ ਵੀ ਕਰੋ। ਗੁਰੂ ਦੀ ਬਖਸ਼ਿਸ਼-ਅਸਰ ਹੋ ਗਿਆ। ਅੱਜ ਉਹ ਆਪ ਵੀ ਤੇ ਬੱਚੇ ਵੀ ਸਾਬਤ ਸੂਰਤ ਹੀ ਨਹੀਂ, ਸਗੋਂ ਅੰਮ੍ਰਿਤਧਾਰੀ ਵੀ ਬਣ ਚੁੱਕੇ ਹਨ। ਸਚਮੁੱਚ, ਪ੍ਰੇਰਣਾ ਦਾ ਅਸਰ ਹੁੰਦੇ ਜੀ।

* ਦਿੱਲੀ ਦੇ ਗੁਰਦੁਆਰਾ ਬੰਗਲਾ ਸਾਹਿਬ ਵਿਖੇ ਇਕ ਨੌਜਵਾਨ ਟੋਪੀ ਪਾਈ ਘੁੰਮ ਰਿਹਾ ਸੀ। ਮੈਂ ਰੋਕ ਕੇ ਕਿਹਾ, 'ਵੀਰ ਜੀ, ਇਕ ਗੱਲ ਕਰਨੀ ਹੈ ਤੁਹਾਡੇ ਨਾਲ'। ਉਹ ਅੱਗੋਂ ਸ਼ਰਮਾ ਕੇ ਬੋਲਿਆ-'ਮੈਂ ਸਮਝ ਗਿਆ ਹਾਂ ਜੀ, ਤੁਸੀਂ ਟੋਪੀ ਬਾਰੇ......।'

ਦਰਅਸਲ ਮੈਥੋਂ ਪਹਿਲਾਂ ਕਈ ਉਹਨੂੰ ਇਸ ਬਾਰੇ ਟੋਕ ਚੁੱਕੇ ਸਨ। ਉਹ ਆਪੇ ਹੀ ਆਖਣ ਲੱਗਾ: 'ਹੁਣ ਨਹੀਂ ਪਾਵਾਂਗਾ।'

ਪ੍ਰੇਰਣਾ ਤਾਂ ਹੋਮਿਓਪੈਥੀ ਦੀ ਦਵਾਈ ਵਾਂਗ ਹੈ। ਦੇਈ ਚਲੋ, ਆਪੇ ਹੌਲੀ-ਹੌਲੀ ਅਸਰ ਹੁੰਦਾ ਜਾਏਗਾ।



# ਸਿੱਖ ਮਿਸ਼ਨਰੀ ਕਾਲਜ (ਰਜਿ:) ਲੁਧਿਆਣਾ

ਵਲੋਂ ਚਲਾਏ ਜਾ ਰਹੇ

## ਧਰਮ ਪ੍ਰਚਾਰ ਪ੍ਰਾਜੈਕਟ

**(ੳ) ਦੋ ਸਾਲਾ ਸਿੱਖ ਮਿਸ਼ਨਰੀ ਪੱਤਰ ਵਿਹਾਰ ਕੋਰਸ :** ਜਿਸ ਵਿਚ ਹਜ਼ਾਰਾਂ ਨੌਜੁਆਨ ਸਿੱਖ ਵੀਰ ਤੇ ਭੈਣਾਂ ਦਾਖ਼ਲਾ ਲੈ ਕੇ ਘਰ ਬੈਠੇ ਬਿਠਾਏ ਸਿੱਖ ਧਰਮ ਦੀ ਸਹੀ ਤੇ ਪੂਰੀ ਜਾਣਕਾਰੀ ਪ੍ਰਾਪਤ ਕਰਕੇ ਨਿਸ਼ਕਾਮ ਸਿੱਖ ਮਿਸ਼ਨਰੀ ਤਿਆਰ ਹੋ ਰਹੇ ਹਨ। ਪ੍ਰਾਸਪੈਕਟ 6 ਰੁ: ਦੀਆਂ ਡਾਕ ਟਿਕਟਾਂ ਭੇਜ ਕੇ ਕਾਲਜ ਦੇ ਪਤੇ ਤੋਂ ਮੰਗਵਾਉ ਜੀ। (ਦਾਖਲਾ ਫੀਸ ਕੇਵਲ 10 ਰੁ: ਅਤੇ ਹਰ ਤਿਮਾਹੀ ਦੀਆਂ ਪੁਸਤਕਾਂ ਦੀ ਭੇਟਾ ਕੇਵਲ 50 ਰੁ: ਹੈ)

**(ਅ) ਸਿੱਖ ਫੁਲਵਾੜੀ ਮਾਸਿਕ ਮੈਗਜ਼ੀਨ :** ਜੋ ਪੰਜਾਬੀ ਤੇ ਹਿੰਦੀ ਵਿਚ 70 ਹਜ਼ਾਰ ਦੀ ਗਿਣਤੀ ਵਿਚ ਛਪ ਰਿਹਾ ਹੈ ਤੇ ਜਿਸ ਰਾਹੀਂ ਘਰ-ਘਰ ਵਿਚ ਗੁਰਬਾਣੀ, ਸਿੱਖ ਇਤਿਹਾਸ ਅਤੇ ਸਿੱਖ ਰਹਿਤ ਮਰਯਾਦਾ ਦਾ ਸੰਦੇਸ਼ ਪੁੱਜ ਰਿਹਾ ਹੈ। ਸਿੱਖ ਸੰਗਤਾਂ ਵਲੋਂ ਪੁੱਛੇ ਜਾਂਦੇ ਗੁਰਮਤਿ ਸਵਾਲਾਂ ਦੇ ਜਵਾਬ ਵੀ ਦਿੱਤੇ ਜਾਂਦੇ ਹਨ।

**(ੲ) ਪ੍ਰਮਾਣੀਕ ਧਾਰਮਿਕ ਲਿਟਰੇਚਰ :** ਸਿੱਖ ਸੰਗਤਾਂ ਨੂੰ ਫ੍ਰੀ ਅਤੇ ਲਾਗਤ ਮਾਤਰ ਕੀਮਤ ਤੇ ਪ੍ਰਮਾਣੀਕ ਖੋਜ ਭਰਪੂਰ ਧਾਰਮਿਕ ਲਿਟਰੇਚਰ ਦਿੱਤਾ ਜਾ ਰਿਹਾ ਹੈ। ਕਾਲਜ ਵਲੋਂ 300 ਦੇ ਲਗਭਗ ਸਿੱਖ ਧਰਮ ਦੇ ਹਰ ਪਹਿਲੂ ਤੇ ਧਾਰਮਿਕ ਪੁਸਤਕਾਂ ਤਿਆਰ ਕੀਤੀਆਂ ਜਾ ਚੁੱਕੀਆਂ ਹਨ।

**(ਸ) ਸਿੱਖ ਮਿਸ਼ਨਰੀ ਰੈਗੂਲਰ ਕਾਲਜ :** ਇਕਸਾਰ ਗੁਰਮਤਿ ਵਿਚਾਰਧਾਰਾ ਵਾਲੇ ਉੱਚੇ-ਸੁੱਚੇ ਜੀਵਨ ਵਾਲੇ ਮਿਆਰੀ ਧਰਮ-ਪ੍ਰਚਾਰਕ ਤਿਆਰ ਕਰਨ ਲਈ ਸ੍ਰੀ ਅਨੰਦਪੁਰ ਸਾਹਿਬ, ਭੌਰ ਸੈਦਾਂ (ਜ਼ਿਲ੍ਹਾ ਕੁਰੁਕਸ਼ੇਤਰ, ਹਰਿਆਣਾ), ਜਲੰਧਰ, ਬਰੇਲੀ (ਯੂ.ਪੀ.), ਜੰਮੂ ਅਤੇ ਟਾਂਗਰਾ

ਵਿਖੇ ਫੁਲ ਟਾਈਮ ਕਾਲਜ ਚੱਲ ਰਹੇ ਹਨ। ਪਟਿਆਲਾ ਵਿਚ ਗੁਰਮਤਿ ਸੰਗੀਤ ਅਕੈਡਮੀ ਚੱਲ ਰਹੀ ਹੈ।

**(ਹ) ਧਾਰਮਿਕ ਪ੍ਰੀਖਿਆ :** ਹਰ ਸਾਲ ਸਕੂਲਾਂ/ਕਾਲਜਾਂ ਦੇ ਬੱਚਿਆਂ ਦੀ ਧਾਰਮਿਕ ਪ੍ਰੀਖਿਆ ਲੈ ਕੇ ਲਗਭਗ 8,00,000 ਰੁਪਏ ਦੇ ਵਿਸ਼ੇਸ਼ ਇਨਾਮ ਦਿੱਤੇ ਜਾ ਰਹੇ ਹਨ। ਪ੍ਰੀਖਿਆ ਹਰ ਸਾਲ ਅਕਤੂਬਰ/ਨਵੰਬਰ ਦੇ ਮਹੀਨੇ ਵਿਚ ਹੁੰਦੀ ਹੈ। ਸਿਲੇਬਸ ਤੇ ਨਿਯਮ ਕਾਲਜ ਨੂੰ ਚਿੱਠੀ ਲਿਖ ਕੇ ਦੋ ਰੁਪਏ ਦੀਆਂ ਡਾਕ ਟਿਕਟਾਂ ਭੇਜ ਕੇ ਮੰਗਵਾਉ ਜੀ।

**(ਕ) ਫ੍ਰੀ ਲਿਟਰੇਚਰ ਰਾਹੀਂ ਪ੍ਰਚਾਰ :** ਸਿੱਖ ਸੰਗਤਾਂ ਦੇ ਸਹਿਯੋਗ ਨਾਲ ਸਿੱਖ ਧਰਮ ਦੇ ਕਿਸੇ ਨਾ ਕਿਸੇ ਪਹਿਲੂ ਤੇ ਹਰ ਮਹੀਨੇ 60000 ਦੇ ਲਗਭਗ ਫ੍ਰੀ ਲਿਟਰੇਚਰ ਸਿੱਖ ਸੰਗਤਾਂ ਵਿਚ ਵੰਡਿਆ ਜਾ ਰਿਹਾ ਹੈ। ਤੁਸੀਂ ਵੀ ਇਹ ਲਿਟਰੇਚਰ ਮੰਗਵਾ ਕੇ ਵੰਡ ਸਕਦੇ ਹੋ। ਇਸ ਫੰਡ ਵਿਚ ਆਪਣੀ ਕਿਰਤ ਦੇ ਦਸਵੰਧ ਦਾ ਕੁਝ ਨਾ ਕੁਝ ਹਿੱਸਾ ਜ਼ਰੂਰ ਪਾਉ ਜੀ।

**(ਖ) ਸਿੱਖ ਮਿਸ਼ਨਰੀ ਪਬਲਿਕ ਸਕੂਲ :** ਪੜ੍ਹਾਈ ਦੇ ਨਾਲ-ਨਾਲ ਧਾਰਮਿਕ ਵਿਦਿਆ ਦੇਣ ਲਈ ਸਲੇਮ ਟਾਬਰੀ, ਲੁਧਿਆਣਾ ਵਿਖੇ ਇਹ ਆਦਰਸ਼ਿਕ ਸਕੂਲ ਖੋਲ੍ਹਿਆ ਗਿਆ ਹੈ।

**(ਗ) ਬੱਚਿਆਂ ਤੇ ਨੌਜੁਆਨਾਂ ਲਈ ਵੱਖ-ਵੱਖ ਹਫ਼ਤਾਵਾਰੀ ਧਾਰਮਿਕ ਕਲਾਸਾਂ**

ਇਹਨਾਂ ਕਲਾਸਾਂ ਵਿਚ ਬੱਚਿਆਂ ਤੇ ਨੌਜੁਆਨਾਂ ਨੂੰ ਗੁਰਬਾਣੀ ਦਾ ਸ਼ੁੱਧ ਪਾਠ ਸਿਖਾਇਆ ਜਾਂਦਾ ਹੈ। ਸਿੱਖ ਇਤਿਹਾਸ ਤੇ ਸਿੱਖ ਸਭਿਆਚਾਰ ਦੀ ਭਰਪੂਰ ਜਾਣਕਾਰੀ ਦੇ ਕੇ ਉਹਨਾਂ ਨੂੰ ਆਪਣੇ ਅਮੀਰ ਵਿਰਸੇ ਨਾਲ ਜੋੜਿਆ ਜਾ ਰਿਹਾ ਹੈ। ਤੁਸੀਂ ਆਪਣੇ ਇਲਾਕੇ/ਕਾਲੋਨੀ ਵਿਚ ਲੱਗ ਰਹੀ ਬੱਚਿਆਂ ਦੀ ਫ੍ਰੀ ਹਫਤਾਵਾਰੀ ਧਾਰਮਿਕ ਕਲਾਸ ਵਿਚ ਬੱਚਿਆਂ ਨੂੰ ਭੇਜ ਕੇ ਲਾਭ ਉਠਾ ਸਕਦੇ ਹੋ।

**(ਘ) ਗੁਰਪੁਰਬ ਤੇ ਗੁਰਮਤਿ ਸਮਾਗਮ :** ਗੁਰਪੁਰਬ ਤੇ ਹੋਰ ਗੁਰਮਤਿ ਸਮਾਗਮਾਂ ਵਿਚ ਕਥਾ, ਕੀਰਤਨ ਤੇ ਲੈਕਚਰ ਦੀ ਸੇਵਾ ਕਾਲਜ ਵਲੋਂ ਤਿਆਰ 'ਸਿੱਖ ਮਿਸ਼ਨਰੀ' ਪੂਰੀ ਤਨ ਦੇਹੀ ਨਾਲ ਨਿਭਾਅ ਰਹੇ ਹਨ। ਤੁਸੀਂ ਘਰ ਵਿਚ ਜਾਂ ਗੁਰਦੁਆਰੇ ਵਿਚ ਕਿਸੇ ਵੀ ਪ੍ਰੋਗਰਾਮ ਸਮੇਂ ਇਹ ਸੇਵਾ ਕਾਲਜ ਪਾਸੋਂ ਪ੍ਰਾਪਤ ਕਰ ਸਕਦੇ ਹੋ।

**(ਙ) ਧਾਰਮਿਕ ਪੁਸਤਕਾਂ ਦੀ ਪ੍ਰਦਰਸ਼ਨੀ :** ਸਕੂਲਾਂ, ਕਾਲਜਾਂ, ਗੁਰਦੁਆਰਿਆਂ ਤੇ ਇਤਿਹਾਸਿਕ ਜੋੜ ਮੇਲਿਆਂ ਤੇ ਕਾਲਜ ਦੇ ਨਿਸ਼ਕਾਮ ਸਿੱਖ ਮਿਸ਼ਨਰੀ ਵੀਰ ਧਾਰਮਿਕ ਲਿਟਰੇਚਰ ਦੀ ਪ੍ਰਦਰਸ਼ਨੀ ਲਗਾ ਕੇ ਸਿੱਖ ਸੰਗਤਾਂ ਨੂੰ ਗੁਰੂ ਗ੍ਰੰਥ ਤੇ ਗੁਰੂ ਪੰਥ ਦੇ ਲੜ ਲਗਾ ਰਹੇ ਹਨ।

**(ਚ) ਗੁਰਬਾਣੀ ਦੇ ਵਿਸ਼ੇਸ਼ ਗੁਟਕੇ :** ਗੁਰਬਾਣੀ ਵਿਆਕਰਣ ਅਨੁਸਾਰ ਅਤੇ ਅਰਥਾਂ ਦੀ ਸੁਖੈਨ ਸੋਝੀ, ਯੋਗ ਥਾਵਾਂ ਤੇ ਬਿਸਰਾਮ ਦੇਣ ਲਈ ਖਾਲੀ ਥਾਂ ਛੱਡ ਕੇ, ਵਿਸ਼ੇਸ਼ ਗੁਟਕੇ ਨਿਤਨੇਮ ਅਤੇ ਸੁਖਮਨੀ ਸਾਹਿਬ ਦੇ ਵੱਖ-ਵੱਖ ਸਾਈਜ਼ ਵਿਚ ਤਿਆਰ ਕੀਤੇ ਗਏ ਹਨ ਜਿਹਨਾਂ ਤੋਂ ਪਾਠ ਕਰਨਾ ਸੌਖਾ ਹੈ ਤੇ ਛੇਤੀ ਹੀ ਅਰਥਾਂ ਦੀ ਸੋਝੀ ਹੋ ਜਾਂਦੀ ਹੈ। ਕਾਗ਼ਜ਼, ਛਪਾਈ ਤੇ ਜਿਲਦ ਵਧੀਆ ਪਰ ਕੀਮਤ ਲਾਗਤ ਮਾਤਰ ਰੱਖੀ ਗਈ ਹੈ। ਬੱਚਿਆਂ ਨੂੰ ਅਜਿਹੇ ਗੁਟਕਿਆਂ ਤੋਂ ਹੀ ਪਾਠ ਕਰਨ ਦਾ ਅਭਿਆਸ ਕਰਾਉ ਜੀ।

**(ਛ) ਅੰਮ੍ਰਿਤ ਸੰਚਾਰ ਤੇ ਗੁਰਮਤਿ ਸਮਾਗਮ :** ਵੱਖ-ਵੱਖ ਸਮੇਂ ਵੱਖ-ਵੱਖਰੀਆਂ ਕਲੋਨੀਆਂ ਵਿਖੇ ਗੁਰਮਤਿ ਸਮਾਗਮ ਤੇ ਅੰਮ੍ਰਿਤ ਸੰਚਾਰ ਕੀਤੇ ਜਾਂਦੇ ਹਨ ਤਾਂ ਕਿ ਸਮੁੱਚੀ ਕੌਮ ਨੂੰ ਅੰਮ੍ਰਿਤਧਾਰੀ ਬਣਾਇਆ ਜਾ ਸਕੇ।

**(ਜ) ਬੱਚਿਆਂ ਦੇ ਮੁਕਾਬਲੇ :** ਬੱਚਿਆਂ ਦੇ ਵਿਸ਼ੇਸ਼ ਕੀਰਤਨ, ਕਵਿਤਾਵਾਂ, ਕਵਿਜ਼ (ਧਾਰਮਿਕ ਪ੍ਰਸ਼ਨੋਤਰੀ) ਤੇ ਲੈਕਚਰ ਮੁਕਾਬਲੇ ਕਰਵਾ

ਕੇ ਉਹਨਾਂ ਨੂੰ ਵਿਸ਼ੇਸ਼ ਇਨਾਮਾਂ ਤੇ ਪ੍ਰਮਾਣ ਪੱਤਰਾਂ ਨਾਲ ਸਨਮਾਨਿਆ ਜਾ ਰਿਹਾ ਹੈ।

**(ਝ) ਆਡਿਓ ਵੀਡੀਓ ਕੈਸਿਟਾਂ :** ਮੌਜੂਦਾ ਸਮੇਂ ਦੀ ਲੋੜ ਨੂੰ ਮੱਦੇ ਨਜ਼ਰ ਰੱਖਦਿਆਂ ਹੋਇਆਂ ਕਾਲਜ ਵਲੋਂ ਧਰਮ ਪ੍ਰਚਾਰ ਲਈ ਵੱਖ-ਵੱਖ ਵਿਸ਼ਿਆਂ ਤੇ ਸ਼ਬਦ ਵੀਚਾਰ, ਲੈਕਚਰ, ਕਵਿਤਾਵਾਂ ਅਤੇ ਸ਼ਬਦ ਕੀਰਤਨ ਦੀਆਂ ਆਡੀਓ ਵੀਡੀਓ ਕੈਸਟਾਂ ਅਤੇ ਸੀ. ਡੀਜ਼. ਤਿਆਰ ਕੀਤੀਆਂ ਗਈਆਂ ਹਨ।

**(ਞ) ਸਮਾਜ ਭਲਾਈ ਕਾਰਜ :** ਉਪਰੋਕਤ ਪ੍ਰਾਜੈਕਟਾਂ ਤੋਂ ਸਿਵਾ ਲਾਇਬ੍ਰੇਰੀਆਂ, ਡਿਸਪੈਂਸਰੀਆਂ ਕਈ ਸਰਕਲਾਂ ਵਿਚ ਚੱਲ ਰਹੀਆਂ ਹਨ। ਲੋੜਵੰਦ ਬੱਚਿਆਂ ਨੂੰ ਫੀਸ, ਫ੍ਰੀ ਕਿਤਾਬਾਂ, ਕਾਪੀਆਂ ਵੀ ਸਰਕਲ ਪੱਧਰ ਤੇ ਦਿੱਤੀਆਂ ਜਾ ਰਹੀਆਂ ਹਨ। ਸਿੱਖ ਬੱਚਿਆਂ ਦੇ ਰਿਸ਼ਤਿਆਂ ਲਈ ਚੰਡੀਗੜ੍ਹ ਵਿਖੇ ਮੈਟਰੀਮੋਨੀਅਲ ਕੇਂਦਰ ਵੀ ਚੱਲ ਰਿਹਾ ਹੈ। ਸਿਕਲੀਗਰਾਂ ਅਤੇ ਵਣਜਾਰੇ ਸਿੱਖਾਂ ਦੀ ਭਲਾਈ ਲਈ ਖ਼ਾਸ ਯਤਨ ਕੀਤੇ ਜਾ ਰਹੇ ਹਨ।

*ਵਧੇਰੇ ਜਾਣਕਾਰੀ ਲਈ ਸੰਪਰਕ ਕਰੋ —*


# ਸਿੱਖ ਮਿਸ਼ਨਰੀ ਕਾਲਜ (ਰਜਿ:)

1051/14, ਫ਼ੀਲਡ ਗੰਜ, ਲੁਧਿਆਣਾ - 141008. ਫੋਨ : 0161-663452

ਦਿੱਲੀ ਸਬ ਆਫ਼ਿਸ : ਸੀ-135, ਮਾਨਸਰੋਵਰ ਗਾਰਡਨ, ਨਵੀਂ ਦਿੱਲੀ

ਜਲੰਧਰ ਆਫ਼ਿਸ : ਕੰਵਰ ਸਤਨਾਮ ਸਿੰਘ ਚੈਰੀਟੇਬਲ ਕੰਪਲੈਕਸ, ਮਾਡਲ ਹਾਊਸ ਰੋਡ, ਬਸਤੀ ਸ਼ੇਖ, ਜਲੰਧਰ - 144002. ਫੋਨ : 0181-430547

**Website : www.sikhmissionarycollege.net**
**E-mail : smcludh@satyam.net.in**

# ਫ਼੍ਰੀ ਲਿਟਰੇਚਰ ਫ਼ੰਡ ਵਿੱਚ ਆਪਣਾ ਹਿੱਸਾ ਪਾਉ ਜੀ

**ਸਿੱਖ ਮਿਸ਼ਨਰੀ ਕਾਲਜ**, ਲੁਧਿਆਣਾ ਨੇ ਹਰ ਸਿੱਖ ਘਰ ਵਿੱਚ ਫ਼੍ਰੀ ਧਾਰਮਿਕ ਲਿਟਰੇਚਰ ਪਹੁੰਚਾਉਣ ਦਾ ਉਪਰਾਲਾ ਕੀਤਾ ਹੈ। ਹਰ ਮਹੀਨੇ 60,000 ਦੀ ਗਿਣਤੀ ਵਿੱਚ ਗੁਰਬਾਣੀ, ਸਿੱਖ ਇਤਿਹਾਸ ਤੇ ਰਹਿਤ ਮਰਯਾਦਾ ਦੇ ਕਿਸੇ ਪਹਿਲੂ ਤੇ ਲਿਟਰੇਚਰ ਛਾਪ ਕੇ ਵੰਡਿਆ ਜਾ ਰਿਹਾ ਹੈ। ਧਰਮ ਪ੍ਰਚਾਰ ਦੀ ਇਸ ਮਹਾਨ ਸੇਵਾ ਵਿੱਚ ਹਿੱਸਾ ਪਾਉਣ ਲਈ ਹਰ ਪਾਠਕ ਨੂੰ ਬੇਨਤੀ ਕੀਤੀ ਜਾਂਦੀ ਹੈ। ਆਪ ਇਹ ਲਿਟਰੇਚਰ 75 ਰੁਪਏ ਪ੍ਰਤੀ ਸੈਂਕੜਾ ਭੇਜ ਕੇ ਵੀ ਮੰਗਵਾ ਸਕਦੇ ਹੋ ਅਤੇ ਸੰਗਤਾਂ ਵਿੱਚ ਵੰਡ ਸਕਦੇ ਹੋ।

---

**ਗੁਰਬਾਣੀ, ਸਿੱਖ ਇਤਿਹਾਸ ਤੇ ਸਿੱਖ ਰਹਿਤ ਮਰਯਾਦਾ ਸੰਬੰਧੀ ਖੋਜ ਭਰਪੂਰ ਲੇਖਾਂ ਰਾਹੀਂ ਨਿਰੋਲ ਗੁਰਮਤਿ ਵਿਚਾਰਧਾਰਾ ਨੂੰ ਪ੍ਰਚਾਰਨ ਵਾਲਾ ਮੈਗਜ਼ੀਨ**

*(ਪੰਜਾਬੀ, ਹਿੰਦੀ ਵਿੱਚ ਵੱਖਰਾ ਵੱਖਰਾ ਛਪਣ ਵਾਲਾ)*

**ਸਿੱਖ ਮਿਸ਼ਨਰੀ ਕਾਲਜ ਦਾ ਮਾਸਿਕ ਪੱਤਰ**

## ਸਿੱਖ ਫੁਲਵਾੜੀ
**(SIKH PHULWARI)**

*ਸਾਲਾਨਾ ਚੰਦਾ*
ਦੇਸ਼ : 60 ਰੁਪਏ
ਵਿਦੇਸ਼ : 600 ਰੁਪਏ

*ਲਾਈਫ਼ ਮੈਂਬਰਸ਼ਿਪ*
ਦੇਸ਼ : 600 ਰੁਪਏ
ਵਿਦੇਸ਼ : 6000 ਰੁਪਏ

**ਹਰ ਘਰ ਵਿਚ ਪਹੁੰਚਣਾ ਅਤਿ ਜ਼ਰੂਰੀ ਹੈ।**

*ਇਕ ਕਾਪੀ : 8 ਰੁਪਏ*

---

## *ਘਰ ਬੈਠੇ ਦੋ-ਸਾਲਾ ਸਿੱਖ ਮਿਸ਼ਨਰੀ ਪੱਤਰ ਵਿਹਾਰ ਕੋਰਸ*

ਵਿੱਚ ਦਾਖਲਾ ਲੈ ਕੇ ਸਿੱਖ ਧਰਮ ਦੀ ਸਹੀ ਤੇ ਪੂਰੀ ਜਾਣਕਾਰੀ ਹਾਸਲ ਕਰੋ। ਪ੍ਰਾਸਪੈਕਟਸ (ਫਾਰਮ, ਸਿਲੇਬਸ, ਆਦਿ) 6 ਰੁਪਏ ਦੀਆਂ ਡਾਕ-ਟਿਕਟਾਂ ਭੇਜ ਕੇ ਕਾਲਜ ਦੇ ਪਤੇ ਤੋਂ ਮੰਗਵਾਉ।

---

*ਮਾਇਆ ਭੇਜਣ ਦਾ ਪਤਾ :* **ਸਿੱਖ ਮਿਸ਼ਨਰੀ ਕਾਲਜ (ਰਜਿ:)**

1051/14, ਫ਼ੀਲਡ ਗੰਜ, ਲੁਧਿਆਣਾ - 141008. ਫੋਨ : 0161-663452

ਦਿੱਲੀ ਸਬ ਆਫ਼ਿਸ : ਸੀ-135, ਮਾਨਸਰੋਵਰ ਗਾਰਡਨ, ਨਵੀਂ ਦਿੱਲੀ

ਜਲੰਧਰ ਆਫ਼ਿਸ : ਕੰਵਰ ਸਤਨਾਮ ਸਿੰਘ ਚੈਰੀਟੇਬਲ ਕੰਪਲੈਕਸ, ਮਾਡਲ ਹਾਊਸ ਰੋਡ, ਬਸਤੀ ਸ਼ੇਖ, ਜਲੰਧਰ - 144002. ਫੋਨ : 0181-430547

**Website : www.sikhmissionarycollege.net**
**E-mail : smcludh@satyam.net.in**